ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਜਨਵਰੀ-ਫਰਵਰੀ 1997

ਦਾ ਤਰਜਮਾਨ

6/-

# ਤਰਕਸ਼ੀਲ




ਦੂਰਦਰਸ਼ਨ ਵਲੋਂ ਕੀਤੇ ਜਾ ਰਹੇ ਅੰਧ-ਵਿਸ਼ਵਾਸੀ ਅਤੇ ਗੈਰ-ਵਿਗਿਆਨਕ ਪ੍ਰਚਾਰ ਵਿਰੁੱਧ 3-11-96 ਨੂੰ ਮਾਰਚ ਕਰਦੇ ਅਤੇ ਜਲੰਧਰ ਦੂਰਦਰਸ਼ਨ ਅੱਗੇ ਧਰਨਾ ਦਿੰਦੇ 'ਤਰਕਸ਼ੀਲ' ਕਾਰਕੁਨ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਕਵਿਤਾ :

## ਜੀਵਨ ਜਾਇਆ ਨਾ ਕਰ ਤੂੰ

ਤਰਕ ਨਾਲ ਸਿੱਖ ਜਿਉਣਾ, ਧੋਖਾ ਖਾਇਆ ਨਾ ਕਰ ਤੂੰ।
ਭਰਮਾਂ ਦੇ ਵਿੱਚ ਬੰਦਿਆ, ਜੀਵਨ ਜਾਇਆ ਨਾ ਕਰ ਤੂੰ।

ਭੂਤ ਪ੍ਰੇਤਾਂ ਦੇ ਚੱਕਰ ਤੋਂ, ਅਜੇ ਤੂੰ ਅੱਕਿਆ ਨਾ,
ਜੰਤਰ ਮੰਤਰ, ਟੂਣੇ-ਟਾਮਣ, ਕਰ ਕਰ ਥੱਕਿਆ ਨਾ,
ਅੰਧਵਿਸ਼ਵਾਸੀ ਹੋ ਕੇ, ਹੋਸ਼ ਭੁਲਾਇਆ ਨਾ ਕਰ ਤੂੰ।
ਭਰਮਾਂ ਦੇ ਵਿੱਚ ........................................।

ਧੋਖੇਬਾਜ਼ਾਂ ਨੇ ਹੈ ਕੱਢੀ, ਕਾਢ ਨਸੀਬਾਂ ਦੀ,
ਸੁਰਗਾਂ ਦੇ ਲਾਰੇ ਨੇ ਲਾਹੀ, ਖੱਲ ਗਰੀਬਾਂ ਦੀ,
ਲੁੱਟਾਂ ਨੂੰ 'ਕਰਮਾਂ ਦੀ ਖੇਡ' ਬਣਾਇਆ ਨਾ ਕਰ ਤੂੰ।
ਭਰਮਾਂ ਦੇ ਵਿੱਚ ........................................।

ਜਿੰਦਗੀ ਦੇ ਸੰਘਰਸ਼ ਵਿੱਚੋਂ, ਜੋ ਭੱਜੇ ਹਾਰੇ ਨੇ,
ਰਿਸ਼ੀਆਂ-ਮੁਨੀਆਂ ਦੇ ਨਾਂ 'ਤੇ ਕਾਹਤੋਂ ਸਤਿਕਾਰੇ ਨੇ,
ਸਬਰ-ਸ਼ੁਕਰ ਵਿੱਚ ਰਹਿਕੇ, ਜ਼ਬਰ ਹੰਢਾਇਆ ਨਾ ਕਰ ਤੂੰ।
ਭਰਮਾਂ ਦੇ ਵਿੱਚ ........................................।

ਰੱਬ ਹੈ ਤੇਰਾ ਝੂਠਾ-ਮੂਠਾ, ਨਾ ਇਨਸਾਫ਼ ਕਰੇ,
ਕਿਰਤੀ ਦੇ ਘਰ ਫਾਕਾ 'ਜ਼ਖਮੀ,' ਵਿਹਲੜ ਬੁਰਕ ਭਰੇ,
ਜਾਣ-ਬੁੱਝਕੇ ਸੱਚ ਤੇ ਪਰਦਾ ਪਾਇਆ ਨਾ ਕਰ ਤੂੰ।
ਭਰਮਾਂ ਦੇ ਵਿੱਚ ........................................।

*ਕਰਮ ਸਿੰਘ ਜਖਮੀ*



**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ:01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਤਰਸੇਮ ਧੂਰੀ

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

ਸੰਪਰਕ ਤੇ ਚੰਦੇ ਭੇਜਣ ਲਈ ਪਤਾ:
ਅਸ਼ੋਕ ਕੁਮਾਰ
ਜਨਰਲ ਸਕੱਤਰ
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ।

ਚੰਦੇ :
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਕੇਵਲ ਪੁਸਤਕਾਂ ਪੜ੍ਹਨਾ ਹੀ ਵਿਦਿਆ ਦੀ ਪ੍ਰਾਪਤੀ ਨਹੀਂ , ਇੱਟਾਂ ਦੇ ਢੇਰ ਨੂੰ ਕੋਈ ਸਿਆਣਾ ਮਨੁੱਖ ਇਮਾਰਤ ਦਾ ਨਾਂ ਨਹੀਂ ਦਿੰਦਾ।

*ਸੰਪਾਦਕੀ*

## ਨਵਾਂ ਸਾਲ ਮੁਬਾਰਕ

'ਤਰਕਸ਼ੀਲ' ਫਿਰ ਨਵੇਂ ਸਾਲ ਦੀ ਮੁਬਾਰਕ ਲੈਕੇ ਤੁਹਾਡੇ ਬੂਹੇ ਆ ਹਾਜ਼ਰ ਹੋਇਆ ਹੈ। ਫਿਰ ਆਸ ਕਰਦਾ ਹੈ ਕਿ ਇਹ ਸਾਲ ਤੁਹਾਡੇ ਲਈ ਖੁਸ਼ੀਆਂ ਅਤੇ ਖੇੜਿਆਂ ਭਰਿਆ ਹੋਵੇ। ਪਰੰਤੂ 'ਤਰਕਸ਼ੀਲ' ਇਹ ਨਹੀਂ ਕਹੇਗਾ ਕਿ ਫਲਾਂ 'ਰੱਬ' ਜਾਂ ਫਲਾਂ 'ਬਾਬਾ' ਦੀ ਮਿਹਰ ਹੋਵੇ ਤੇ ਨਵਾਂ ਸਾਲ ਚੜ੍ਹਦੀਆਂ ਕਲਾਂ ਵਿੱਚ ਗੁਜਰੇ। 'ਤਰਕਸ਼ੀਲ' ਤਾਂ ਇਹੋ ਦਸਤਕ ਦੇਵੇਗਾ ਕਿ ਤੁਸੀ ਆਪਣੀਆਂ ਸੁੱਤੀਆਂ ਕਲਾਂ ਜਗਾਵੋ, ਆਪਣੇ ਆਪ ਨੂੰ ਵਿਗਿਆਨਿਕ ਸਮਝ ਨਾਲ ਲੈਸ ਕਰੋ, ਲਾਈਲੱਗਤਾ ਤਿਆਗੋ, ਕਿਸੇ ਅਖੌਤੀ ਚਮਤਕਾਰੀ ਸ਼ਕਤੀ ਦੀ ਕਹੀ ਜਾਂਦੀ ਬੇ-ਬੁਨਿਆਦ ਗੱਲ ਤੋਂ ਮੁਨਕਰ ਹੋ ਜਾਵੋ, ਮਾਨਸਿਕ ਚੇਤਨਾ ਅਤੇ ਜਾਗਰਤੀ ਸਦਕਾ ਦਿਮਾਗੀ ਸ਼ਕਤੀਆਂ ਵਿਚ ਵਾਧਾ ਕਰੋ, ਸੰਘਰਸ਼ ਉਪਰ ਟੇਕ ਰੱਖੋ, ਚਮਤਕਾਰੀ ਅਖੌਤੀ ਸ਼ਕਤੀਆਂ ਦੀ ਬੇ-ਬੁਨਿਆਦ ਪੂਜਾ ਕਾਰਨ ਪਨਪਦੇ ਆਲਸ ਨੂੰ ਲਾਹ ਸੁਟੋ, ਨਿਰਭੈ ਹੋਕੇ ਆਪਣੇ ਹੌਂਸਲੇ ਬੁਲੰਦ ਕਰਦਿਆਂ, ਤੁਸੀਂ ਆਪਣੇ ਬਲਬੂਤੇ, ਆਪਣੀ ਜਥੇਬੰਦਕ ਤਾਕਤ ਵਿੱਚ ਵਾਧਾ ਕਰਦਿਆਂ ਹੋਰ ਅੱਗੇ ਵਧੋ। ਤੁਹਾਡੀ ਅਜਿਹੀ ਸੋਚ ਅਤੇ ਬੇ-ਕਿਰਕ ਸੰਘਰਸ਼ ਹੀ ਤੁਹਾਡੇ ਖੇੜਿਆਂ ਅਤੇ ਖੁਸ਼ੀਆਂ ਦੀ ਜਾਮਨੀ ਹੈ। ਨਵਾਂ ਸਾਲ ਫਿਰ ਹੀ ਖੇੜਿਆਂ ਅਤੇ ਖੁਸ਼ੀਆਂ ਭਰਿਆ ਹੋਵੇਗਾ ਜੇ ਤੁਸੀ ਅਜਿਹੀ ਸੋਚ ਅਤੇ ਨਾ ਮੁਕਣ ਵਾਲੇ ਸੰਘਰਸ਼ ਤੇ ਟੇਕ ਰੱਖੋਗੇ । ਜੇ ਤੁਸੀਂ ਕਿਸਮਤਵਾਦੀ ਬਣੇ ਰਹੇ, ਜੇ ਤੁਸੀਂ ਅਖੌਤੀ ਪੂਜਾ ਰਾਹੀਂ ਜਾਂ 'ਸੁੱਖਾਂ' ਰਾਹੀਂ ਖੁਸ਼ੀ ਮੰਗਦੇ ਰਹੇ ਤਾਂ ਇਹ ਰੁਸ ਜਾਣਗੀਆਂ ਅਤੇ ਤੁਹਾਡੀਆਂ ਖੁਸ਼ੀਆਂ ਨੂੰ ਧਰਮਾਂ ਅਤੇ ਰੱਬਾਂ ਦੇ ਠੇਕੇਦਾਰ ਚਰ ਜਾਣਗੇ। 'ਤਰਕਸ਼ੀਲ' ਤੁਹਾਡੀ ਚੇਤਨਾ ਨੂੰ ਤਿੱਖਾ ਕਰਨ ਅਤੇ ਸੁਤੀਆਂ ਕਲਾਂ ਜਗਾਉਣ ਲਈ ਫਿਰ ਦਸਤਕ ਦੇ ਰਿਹਾ ਹੈ, ਕਹਿ ਰਿਹਾ ਹੈ ਨਵਾਂ ਸਾਲ ਮੁਬਾਰਕ ਹੋਵੇ, ਨਵਾਂ ਸਾਲ ਨਵੀਂ ਨਰੋਈ ਸੋਚ ਲੈਕੇ ਆਵੇ, ਨਵਾਂ ਸਾਲ ਸੱਚੇ, ਸੁੱਚੇ, ਅਤੇ ਪਰਖ 'ਤੇ ਪੂਰੇ ਉਤਰਦੇ ਵਿਚਾਰਾਂ ਦਾ ਹੜ੍ਹ ਬਣੇ ਜਿਸ ਨਾਲ ਜ਼ਹਾਲਤ, ਗਰੀਬੀ, ਅੰਧਵਿਸ਼ਵਾਸਾਂ ਦੇ ਜਾਲੇ ਧੋਤੇ ਜਾ ਸਕਣਗੇ, ਸਾਰੇ ਦੁਖ ਦੂਰ ਹੋਣਗੇ।

ਨਵਾਂ ਸਾਲ ਮੁਬਾਰਕ - ਸਾਨੂੰ ਉਮੀਦ ਹੈ ਕਿ ਤੁਹਾਡੇ ਹੁੰਗਾਰੇ ਪਹਿਲਾਂ ਵਾਂਗ ਜਾਰੀ ਰਹਿਣਗੇ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਸੰਤਾਂ ਦੀ ਮਹਿਮਾ

ਮੂਲ ਲੇਖਕ–ਮਨੋਹਰ ਸ਼ੁਕਲਾ
ਅਨੁਵਾਦ : ਖੁਸ਼ਵੰਤ ਬਰਗਾੜੀ

ਨਹਿਰ ਦੇ ਕਿਨਾਰੇ ਝਾੜੀਆਂ ਵਿੱਚ ਇਕ ਅਲਫ ਨੰਗੀ ਔਰਤ ਨਾਲ ਇਕ ਸੰਤ ਵਰਗਾ ਵਿਅਕਤੀ ਗੁੱਥਮ ਗੁੱਥਾ ਹੋ ਰਿਹਾ ਸੀ। ਗੁਰਦੇਵ ਸਿੰਘ ਅਤੇ ਬਚਿੱਤਰ ਸਿੰਘ ਨੇ ਸਾਫ ਵੇਖਿਆ ਕਿ ਸੰਤ ਔਰਤ ਦਾ ਗਲਾ ਘੁਟਦਾ ਹੋਇਆ ਉਸਨੂੰ ਨਹਿਰ ਵਿਚ ਸੁੱਟਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਹ ਦੋਵੇਂ ਉਸਨੂੰ ਲਲਕਾਰਦੇ ਹੋਏ ਨਹਿਰ ਵੱਲ ਭੱਜੇ। ਪਰ ਉਹਨਾਂ ਦੇ ਉਥੇ ਪਹੁੰਚਣ ਤੋਂ ਪਹਿਲਾਂ ਹੀ ਸੰਤ ਵਰਗਾ ਵਿਅਕਤੀ ਔਰਤ ਨੂੰ ਜਿਉਂ ਦੀ ਤਿਉਂ ਛੱਡਕੇ ਨਹਿਰ ਦੇ ਕਿਨਾਰੇ ਖੜੀ ਇਕ ਇੰਪਾਲਾ ਕਾਰ ਵਿਚ ਬੈਠ ਕੇ, ਕਾਰ ਅੰਨ੍ਹੇਵਾਹ ਭਜਾ ਕੇ ਲੈ ਗਿਆ। ਹਾਲੇ ਮਿੰਟ ਕੁ ਪਹਿਲਾਂ ਹੀ ਝੋਨੇ ਨੂੰ ਪਾਣੀ ਲਾਉਂਦੇ ਝਮਲੁੱਟੀ ਪਿੰਡ ਦੇ ਕਿਸਾਨ ਗੁਰਦੇਵ. ਸਿੰਘ ਅਤੇ ਬਚਿੱਤਰ ਸਿੰਘ ਦੇ ਕੰਨ ਕਿਸੇ ਔਰਤ ਦੇ ਰੋਣ–ਕੁਰਲਾਉਣ ਦੀ ਅਵਾਜ਼ ਸੁਣਕੇ ਖੜੇ ਹੋਏ ਸਨ ਪਰ ਉਹਨਾਂ ਨੂੰ ਆਲੇ ਦੁਆਲੇ ਅਜਿਹੀ ਕੋਈ ਅਬਲਾ ਵਿਖਾਈ ਨਹੀਂ ਦੇ ਰਹੀ ਸੀ। ਪਰ ਫੇਰ ਘੁੱਟੀ–ਘੁੱਟੀ ਅਵਾਜ਼ ਆਉਣ ਨਾਲ ਇਹ ਯਕੀਨ ਹੋ ਗਿਆ ਕਿ ਅਵਾਜ਼ ਖੇਤਾਂ ਦੇ ਕੋਲੋਂ ਹੀ ਲੰਘਣ ਵਾਲੀ ਨਹਿਰ ਵਾਲੇ ਪਾਸੇ ਤੋਂ ਆ ਰਹੀ ਹੈ, ਇਸੇ ਕਰਕੇ ਦੋਵੇਂ ਨਹਿਰ ਵੱਲ ਭੱਜੇ ਸਨ।

ਹੁਣ ਯਕੀਨਣ ਹੀ ਸਹਾਇਤਾ ਦੀ ਹੱਕਦਾਰ ਇਕ ਅਬਲਾ ਉਹਨਾਂ ਦੇ ਸਾਹਮਣੇ ਸੀ। ਔਰਤ ਨੂੰ ਅਜਿਹੀ ਹਾਲਤ ਵਿੱਚ ਵੇਖ ਕੇ ਉਹ ਦੋਵੇਂ ਘਬਰਾ ਗਏ। ਫੇਰ ਗੁਰਦੇਵ ਸਿੰਘ ਨੇ ਆਪਣੀ ਚਾਦਰ ਉਤਾਰ ਕੇ ਉਹਦੇ ਵੱਲ ਸੁਟਦਿਆਂ ਹੋਇਆ ਪੁੱਛਿਆ, " ਤੁਸੀਂ ਕੌਣ ਹੋ ਅਤੇ ਉਹ ਸ਼ਖਸ ਕੌਣ ਸੀ ਜੋ ਤੁਹਾਨੂੰ ਨਹਿਰ ਵਿਚ ਸੁੱਟਣ ਦੀ ਕੋਸ਼ਿਸ਼ ਕਰ ਰਿਹਾ ਸੀ ? ਔਰਤ ਚਾਦਰ ਨਾਲ ਆਪਣਾ ਨੰਗਾ ਜਿਸਮ ਢੱਕਦਿਆਂ ਹੋਇਆਂ ਬਾਹਰ ਆ ਗਈ। ਗੁਰਦੇਵ ਸਿੰਘ ਅਤੇ ਬਚਿੱਤਰ ਸਿੰਘ ਨੇ ਉਸਨੂੰ ਢਾਰਸ ਬੰਨਾਉਂਦਿਆਂ ਹੋਇਆਂ ਫਿਰ ਉਸ ਤੋਂ ਉਸਦੀ ਬਾਬਤ ਪੁੱਛਣਾ ਚਾਹਿਆ। ਫੇਰ ਔਰਤ ਨੇ ਰੋਂਦਿਆਂ ਹੋਇਆ ਜੋ ਕੁਝ ਦੱਸਿਆ, ਉਸ ਤੋਂ ਜੋ ਕਹਾਣੀ ਉੱਭਰ ਕੇ ਸਾਹਮਣੇ ਆਈ, ਉਹ ਇਸ ਤਰ੍ਹਾਂ ਹੈ:–

ਉਹ ਲੜਕੀ ਪੰਜਾਬ ਦੇ ਜ਼ਿਲਾ ਫਤਿਹਗੜ੍ਹ ਸਾਹਿਬ ਦੀ ਤਹਿਸੀਲ ਖਮਾਣੋਂ ਦੇ ਪਿੰਡ ਨਾਨੋਵਾਲ ਨਿਵਾਸੀ ਗੁਰਮੇਲ ਦਾਸ ਦੀ ਪੁੱਤਰੀ ਸੁਰਿੰਦਰ ਕੌਰ ਸੀ। ਲਗਭਗ ਅਠਾਰਾਂ ਸਾਲ ਪਹਿਲਾਂ ਪਿੰਡ ਬੇਰ ਕਲਾਂ ਨਿਵਾਸੀ ਬੇਅੰਤ ਸਿੰਘ ਦੇ ਨਾਲ ਉਸਦਾ ਬਕਾਇਦਾ ਅਨੰਦ ਕਾਰਜ ਹੋਇਆ ਸੀ। ਲੁਧਿਆਣਾ ਦੇ ਥਾਣਾ ਪਾਇਲ ਦੇ ਤਹਿਤ ਆਉਣ ਵਾਲੇ ਪਿੰਡ ਬੇਰਕਲਾਂ ਵਿਚ ਨਿਰਮਲਾ ਸੰਪਰਦਾਏ ਦਾ ਪ੍ਰਸਿੱਧ ਡੇਰਾ ਹੈ। ਪਹਿਲਾਂ ਇਸ ਡੇਰੇ ਦੇ ਸੰਚਾਲਕ ਬਾਬਾ ਗੁਲਾਬ ਸਿੰਘ ਸਨ। ਉਸ ਦੀ ਮੌਤ ਤੋਂ ਬਾਦ ਡੇਰੇ ਦੀ ਵਾਗਡੋਰ ਬੇਅੰਤ ਸਿੰਘ ਦੇ ਹੱਥ ਵਿਚ ਆ ਗਈ, ਛੇਤੀ ਹੀ ਲੋਕ ਉਹਨਾਂ ਨੂੰ ਸੰਤ ਬੇਰਕਲਾਂ ਵਾਲੇ ਨਾਂ ਨਾਲ ਸੱਦਣ ਲੱਗ ਹੈ। ਸੁਰਿੰਦਰ ਕੌਰ ਨਾਲ ਸ਼ਾਦੀ ਤੋਂ ਬਾਦ ਬੇਅੰਤ ਸਿੰਘ ਦੀ ਮਸ਼ਹੂਰੀ ਬਹੁਤ ਵੱਧ ਗਈ ਅਤੇ ਉਸਦੇ ਕਬਜ਼ੇ ਵਿੱਚ ਬਹੁਤ ਸਾਰਾ ਧੰਨ–ਸੰਪਤੀ ਅਤੇ ਹਥਿਆਰ ਆਦਿ ਆ ਗਏ। ਸੰਤ ਨੇ ਬਹੁਤ ਹੀ ਤੇਜੀ ਨਾਲ ਲੋਕਾਂ ਨੂੰ ਪ੍ਰਭਾਵਿਤ ਕੀਤਾ। ਅਵਾਜ਼ ਕਾਫੀ ਪ੍ਰਭਾਵਸ਼ਾਲੀ ਹੋਣ ਕਾਰਣ ਸੰਤਾਂ ਦੀ ਅਵਾਜ਼ ਵਿਚ ਪ੍ਰਵਚਨਾਂ ਦੀਆਂ ਕੈਸਟਾਂ ਵੀ ਬਜ਼ਾਰਾਂ ਵਿਚ ਰਿਲੀਜ਼ ਕੀਤੀਆਂ ਗਈਆਂ। ਸੰਤ ਜੀ ਦੀਆਂ ਕੈਸਟਾਂ ਵਿਚ ਆਮ ਤੌਰ ਤੇ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਦੇ ਤਿਆਗ ਕਰਨ ਸਬੰਧੀ ਪ੍ਰਵਚਨ ਹੁੰਦੇ ਸਨ। ਸੰਤਾਂ ਦੀਆਂ ਅਜਿਹੀਆਂ ਕੈਸਟਾਂ ਦੀ ਵਿਦੇਸ਼ਾਂ ਵਿਚ ਵੀ ਕਾਫੀ ਖਪਤ ਹੁੰਦੀ ਸੀ। ਸੁਰਿੰਦਰ ਕੌਰ ਦੇ ਅਨੁਸਾਰ ਬੇਅੰਤ ਸਿੰਘ ਪ੍ਰਸਿੱਧੀ ਮਿਲਣ ਤੋਂ ਬਾਦ ਕੁਝ ਮਗਰੂਰ ਜਿਹੇ ਰਹਿਣ ਲੱਗੇ ਸੀ। ਉਹ ਆਪਣੇ ਸਾਹਮਣੇ ਕਿਸੇ ਨੂੰ ਕੁਝ ਨਾ ਸਮਝਦੇ ਸੀ ਅਤੇ ਸੁਰਿੰਦਰ ਕੌਰ ਨੂੰ ਵੀ ਨੀਵੀਂ ਨਜ਼ਰ ਨਾਲ ਵੇਖਣ ਲੱਗ ਪਏ ਸਨ। ਇਸਦਾ ਕਾਰਨ ਸੁਰਿੰਦਰ ਕੌਰ ਨੇ ਇਹ ਦੱਸਿਆ ਕਿ ਸੰਤ ਜੀ ਦੇ ਆਪਣੇ ਡੇਰੇ ਵਿੱਚ ਆਉਣ ਵਾਲੀਆਂ ਅਨੇਕਾਂ ਲੜਕੀਆਂ ਨਾਲ ਨਜਾਇਜ਼ ਸਬੰਧ ਸਨ ਅਤੇ ਉਹ ਸ਼ਾਹੀ ਅਯਾਸ਼ੀ ਦਾ ਜੀਵਨ ਬਿਤਾਉਂਦੇ ਸਨ। ਜ਼ਾਹਿਰ ਹੈ ਕਿ ਪਤਨੀ ਵੱਲੋਂ ਇਤਰਾਜ ਕਰਨ ਤੇ ਹੀ ਉਹ ਅੱਖ ਵਿਚ ਰੜਕਣ ਲੱਗੀ ਸੀ।

ਸੁਰਿੰਦਰ ਕੌਰ ਨੂੰ ਪਤਾ ਨਹੀਂ ਸੀ ਕਿ 'ਸੰਤ ਜੀ' ਦੇ ਦਿਮਾਗ ਵਿਚ ਕੀ ਯੋਜਨਾ ਸੀ। 10 ਜੁਲਾਈ 1995 ਦੀ ਸੁਬ੍ਹਾ ਸੁਰਿੰਦਰ ਕੌਰ ਨੇ ਆਪਣੀ 4 ਵਰ੍ਹਿਆਂ ਦੀ ਬਿਮਾਰ ਬੱਚੀ ਰਵਿੰਦਰ ਕੌਰ ਨੂੰ ਰੋਪੜ ਦੇ ਕੋਲ ਇਕ ਹਕੀਮ ਨੂੰ ਵਿਖਾ ਆਉਣ ਦੀ ਇਜਾਜ਼ਤ ਸੰਤ ਜੀ ਤੋਂ ਮੰਗੀ ਤਾਂ ਸੰਤ ਜੀ ਨੇ ਕੁਝ ਸੋਚਦਿਆਂ ਹੋਇਆ ਕਿਹਾ ਕਿ ਅੱਜ ਉਹਨਾਂ ਨੇ ਵੀ ਉਧਰ ਹੀ ਜਾਣਾ ਹੈ, ਇਸ ਕਰਕੇ ਉਹ ਸ਼ਾਮ ਨੂੰ ਉਸਨੂੰ ਅਤੇ ਬੱਚੀ ਨੂੰ ਆਪਣੀ ਗੱਡੀ ਵਿੱਚ ਹੀ ਲੈ ਜਾਣਗੇ। ਪਰ



ਸ਼ਾਮ ਨੂੰ ਸੰਤ ਜੀ ਨੇ ਗੱਡੀ ਵਿਚ ਲੈ ਜਾਣ ਦੀ ਬਜਾਏ ਸੁਰਿੰਦਰ ਕੌਰ ਨੂੰ ਇਕੱਲਿਆਂ ਹੀ ਬੱਸ ਵਿਚ ਬਿਠਾਕੇ, ਉਥੋਂ ਸੱਤ ਕਿਲੋਮੀਟਰ ਦੂਰ ਇਕ ਬੱਸ ਅੱਡੇ ਤੇ ਉਤੱਰਕੇ ਉਸਦੀ ਉਡੀਕ ਕਰਨ ਦਾ ਹੁਕਮ ਦਿੱਤਾ। ਉਕਤ ਬੱਸ ਅੱਡੇ 'ਤੇ ਸੁਰਿੰਦਰ ਕੌਰ ਨੂੰ ਉਡੀਕਦਿਆਂ ਸ਼ਾਮ ਦੇ ਸੱਤ ਵੱਜ ਗਏ, ਉਦੋਂ ਹੀ ਸੰਤ ਜੀ ਨੇ ਆ ਕੇ ਸੁਰਿੰਦਰ ਕੌਰ ਨੂੰ ਗੱਡੀ ਵਿੱਚ ਬੈਠਾ ਲਿਆ। ਬੱਚੀ ਨੂੰ ਉਹ ਡੇਰੇ ਵਿੱਚ ਹੀ ਛੱਡ ਆਏ ਸੀ। ਗੱਡੀ ਚੱਲਕੇ ਸਮਰਾਲੇ ਰੁਕੀ ਫੇਰ ਗੜ੍ਹੀ ਪੁਲ ਦੇ ਕੋਲ ਦੀ ਹੁੰਦੀ ਹੋਈ ਰਾਤ ਨੂੰ ਸਵਾ ਅੱਠ ਵਜੇ ਚਮਕੌਰ ਸਾਹਿਬ ਆ ਪਹੁੰਚੀ। ਗੁਰਦਵਾਰਾ ਗੜ੍ਹੀ ਸਾਹਿਬ ਵਿਚ ਪਤੀ–ਪਤਨੀ ਨੇ ਮਿਲਕੇ ਲੰਗਰ ਛਕਿਆ। ਫੇਰ ਰਾਤ ਨੂੰ 10 ਵਜੇ ਸੰਤ ਜੀ ਆਪਣੀ ਕਾਰ ਵਿਚ ਚਲ ਪਏ ਅਤੇ ਰਾਹ ਵਿਚ ਗੱਡੀ ਨਹਿਰ ਦੇ ਕਿਨਾਰੇ–ਕਿਨਾਰੇ ਰੋਪੜ ਵੱਲ ਮੋੜ ਦਿੱਤੀ। ਸੁਰਿੰਦਰ ਕੌਰ ਦੇ ਅਨੁਸਾਰ ਸੰਤ ਜੀ ਨੇ ਅਚਾਨਕ ਇਕ ਥਾਂ ਤੇ ਕਾਰ ਰੋਕ ਕੇ ਉਸ ਨਾਲ ਪਿਆਰ ਜਤਾਉਣਾ ਸ਼ੁਰੂ ਕਰ ਦਿੱਤਾ। ਇਹ ਥਾਂ ਚਮਕੌਰ ਸਾਹਿਬ ਤੋਂ ਲਗਭਗ ਤਿੰਨ ਕਿਲੋਮੀਟਰ ਦੀ ਦੂਰ ਤੇ ਸਥਿਤ ਭੋਜੇਮਾਜਰਾ ਪੁਲ ਦੇ ਆਸੇ–ਪਾਸੇ ਸੀ। ਆਪਣੀ ਛੇੜ–ਛਾੜ ਨਾਲ ਸੰਤ ਜੀ ਨੇ ਫੁਸਲਾਕੇ ਸੁਰਿੰਦਰ ਕੌਰ ਦੇ ਕਾਰ ਵਿੱਚ ਕੱਪੜੇ ਲੁਹਾ ਦਿੱਤੇ। ਫੇਰ ਉਸਨੂੰ ਅਲਫ ਨੰਗੀ ਹਾਲਤ ਵਿਚ ਕਾਰ ਚੋਂ ਉਤਾਰਕੇ ਨਹਿਰ ਦੇ ਕਿਨਾਰੇ ਲੈ ਗਏ। ਪਤੀ–ਪਤਨੀ ਹੁੰਦੇ ਹੋਇਆਂ ਵੀ ਇਹ ਇਕ ਦਮ ਅਨੈਤਿਕ ਸੀ।

ਸੁਰਿੰਦਰ ਕੌਰ ਲਈ ਜ਼ਾਹਿਰ ਹੈ ਕਿ ਇਹ ਗੱਲ ਘਿਣਾਉਣੀ ਸੀ, ਪਰ ਤਾਂ ਵੀ ਉਸਨੂੰ ਇਸ ਗੱਲ ਦੀ ਤਸੱਲੀ ਸੀ ਕਿ ਸੰਤ ਜੀ ਦੇ ਮਨ ਵਿਚ ਆਪਣੀ ਪਤਨੀ ਲਈ ਪਿਆਰ ਤਾਂ ਸੀ, ਭਾਵੇਂ ਪਿਆਰ ਵਾਸਨਾਤਮਕ ਹੀ ਸੀ। ਪਰ ਛੇਤੀ ਹੀ ਉਸਦੀ ਇਹ ਸੋਚ ਮਿੱਟੀ ਵਿਚ ਮਿਲ ਗਈ ਕਿ ਜਦੋਂ ਉਹ ਆਪਣੇ ਆਪ ਨੂੰ ਵਾਸਨਾ ਦੇ ਚੁੰਗਲ ਚੋਂ ਬਚਾਕੇ ਸੰਭਲਣ ਦੀ ਵੀ ਸੋਚ ਨਹੀਂ ਸੀ ਸਕੀ ਕਿ ਸੰਤ ਜੀ ਨੇ ਹੈਰਾਨੀਜਨਕ ਢੰਗ ਨਾਲ ਉਸਨੂੰ ਨਹਿਰ ਦੇ ਪਾਣੀ ਵਿੱਚ ਧੱਕ ਦਿੱਤਾ। ਪਾਣੀ ਵਿੱਚ ਵਹਿੰਦਿਆਂ ਹੀ ਸੁਰਿੰਦਰ ਦੇ ਹੱਥ ਦਰਖਤਾਂ ਦੀਆਂ ਜੜ੍ਹਾਂ ਤੱਕ ਪਹੁੰਚ ਗਏ, ਜਿਸਨੂੰ ਫੜਕੇ ਉਹ ਨਹਿਰ ਦੇ ਕਿਨਾਰੇ ਤੱਕ ਆ ਗਈ। ਸੁਰਿੰਦਰ ਕੌਰ ਦੇ ਅਨੁਸਾਰ ਨਹਿਰ ਦੇ ਕਿਨਾਰੇ ਖੜੀ ਕਾਰ ਵਿੱਚ ਬੈਠਕੇ ਉਸਨੂੰ ਪਾਣੀ ਵਿਚ ਵਹਿੰਦਿਆਂ ਨਾ ਵੇਖ ਕੇ ਸੰਤ ਜੀ ਨੇ ਗੱਡੀ ਵਿਚੋਂ ਉੱਤਰ ਕੇ ਇਕ ਵਾਰ ਫੇਰ ਤੋਂ ਉਸਨੂੰ ਫੜ ਲਿਆ ਅਤੇ ਉਸਦਾ ਗਲਾ ਘੁਟਦਿਆਂ ਹੋਇਆਂ ਉਸਦੇ ਮੂੰਹ ਤੇ ਆਪਣੀ ਬਾਂਹ ਵਾਲੇ ਮੋਟੇ ਕੜੇ ਨਾਲ ਕਾਫੀ ਵਾਰ ਕੀਤੇ ਸ਼ਾਇਦ ਉਹ ਉਸਨੂੰ ਖਤਮ ਕਰਨਾ ਚਹੁੰਦਾ ਸੀ ਪਰ ਉਸਦੀ ਚੀਕ ਗੁਰਦੇਵ ਸਿੰਘ ਅਤੇ ਬਚਿੱਤਰ ਸਿੰਘ ਦੇ ਕੰਨਾਂ ਤੱਕ ਜਾ ਪਹੁੰਚੀ।

ਸੁਰਿੰਦਰ ਕੌਰ ਦੀ ਉਕਤ ਦਾਸਤਾਨ ਸੁਣਕੇ ਕਿਸਾਨ ਨੌਜਵਾਨਾਂ ਦੇ ਲਈ ਸਮੱਸਿਆ ਇਹ ਸੀ ਕਿ ਇਸ ਤਰ੍ਹਾਂ ਦੀ ਸਥਿਤੀ ਨਾਲ ਕਿਸ ਤਰ੍ਹਾਂ ਨਿਬੜਿਆ ਜਾਵੇ। ਰਾਤ ਨੂੰ ਉਹ ਪੁਲਿਸ ਕੋਲ ਜਾਣ ਦਾ ਹੌਸਲਾ ਨਾ ਕਰ ਸਕੇ। ਨਾਲੇ ਸੁਰਿੰਦਰ ਕੌਰ ਦੀ ਵੀ ਸੰਤ ਦੇ ਖਿਲਾਫ ਪੁਲਿਸ ਦੇ ਕੋਲ ਜਾਣ ਦੀ ਹਿੰਮਤ ਨਾ ਹੋਈ। ਉਸਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਚੰਗੀ ਪਹੁੰਚ ਰੱਖਣ ਵਾਲਾ ਸੰਤ ਇਸ ਤਰ੍ਹਾਂ ਦੀ ਵਾਰਦਾਤ ਕਰਕੇ ਡੇਰੇ ਵਿੱਚ ਸੌਂ ਨਹੀਂ ਗਿਆ ਹੋਵੇਗਾ। ਸਗੋਂ ਉਸਨੇ ਆਪਣੇ ਬਚਾਉ ਦਾ ਪੂਰਾ ਪ੍ਰਬੰਧ ਕਰ ਲਿਆ ਹੋਵੇਗਾ। ਰਾਤ ਨੂੰ ਸੁਰਿੰਦਰ ਕੌਰ ਦੀ ਮੈਡੀਕਲ ਜਾਂਚ ਕਰਵਾਕੇ ਉਸਨੂੰ ਉਸਦੇ ਪਿੰਡ ਦੇ ਸਰਪੰਚ ਦੇ ਕੋਲ ਠਹਿਰਾਇਆ ਗਿਆ। ਦਿਨ ਚੜ੍ਹਨ ਤੇ ਪਤੀ–ਪਤਨੀ ਦਾ ਮਾਮਲਾ ਸਮਝਦਿਆਂ ਪੁਲਿਸ ਦੇ ਕੋਲ ਨਾ ਜਾਕੇ ਮਾਮਲਾ ਨਾਨੋਵਾਲ ਪਿੰਡ ਦੀ ਪੰਚਾਇਤ ਦੇ ਹਵਾਲੇ ਕਰ ਦਿੱਤਾ। ਜਖਮੀ ਹਾਲਤ ਵਿਚ ਸੁਰਿੰਦਰ ਕੌਰ ਨੂੰ ਚਮਕੌਰ ਸਾਹਿਬ ਦੇ ਸਰਕਾਰੀ ਹਸਪਤਾਲ ਵਿੱਚ ਦਾਖਲ ਕਰਵਾ ਦਿੱਤਾ ਸੀ ਅਤੇ ਗੁਰਮੇਲ ਦਾਸ ਦੇ ਰਿਸ਼ਤੇਦਾਰਾਂ ਨੇ ਸੁਰਿੰਦਰ ਕੌਰ ਤੋਂ ਘਟਨਾ ਦੇ ਸਬੰਧੀ ਅਰਜ਼ੀ ਲੈ ਕੇ ਸੰਤ ਦੇ ਖਿਲਾਫ ਅਪਰਾਧ ਦਾ ਮਾਮਲਾ ਦਰਜ ਕਰਨ ਲਈ ਪੁਲਿਸ ਹਵਾਲੇ ਕਰ ਦਿੱਤੀ।

ਪੁਲਿਸ ਉੱਚ ਅਧਿਕਾਰੀਆਂ ਨੇ ਉਸਦੇ ਬਿਆਨ ਲਏ। ਇਸ ਤੋਂ ਬਾਦ ਉਸਨੂੰ ਵੱਖਰੇ–ਵੱਖਰੇ ਥਾਣੇ, ਹਸਪਤਾਲ ਦੇ ਨੇੜੇ ਦੀ ਚੌਂਕੀ, ਸੀ.ਆਈ.ਏ ਸਟਾਫ, ਰੋਪੜ ਅਤੇ ਪੁਲਿਸ ਥਾਣਾ ਮੁਹਾਲੀ ਆਦਿ ਵਿੱਚ ਰੱਖਿਆ ਗਿਆ। ਇਸੇ ਦੌਰਾਨ ਪੁਲਿਸ ਉੱਚ ਅਧਿਕਾਰੀਆਂ ਨੇ ਸੁਰਿੰਦਰ ਕੌਰ ਤੇ ਇਕ ਹੀ ਦਬਾਅ ਪਾਇਆ ਕਿ ਉਹ ਸੰਤ ਬੇਅੰਤ ਸਿੰਘ ਨਾਲ ਸਮਝੌਤਾ ਕਰ ਲਵੇ। ਵੱਖ–ਵੱਖ ਥਾਣਿਆਂ ਵਿੱਚ ਉਸਨੂੰ ਇਹੀ ਗੱਲ ਸਮਝਾਈ ਗਈ ਕਿ ਜਦੋਂ ਤੱਕ ਉਹ ਆਪਣੇ ਸੰਤ ਪਤੀ ਨਾਲ ਸਮਝੌਤਾ ਨਹੀਂ ਕਰੇਗੀ, ਉਸਨੂੰ ਛੱਡਿਆ ਨਹੀਂ ਜਾਵੇਗਾ। ਇਸ ਦੌਰਾਨ ਉਸ ਦੇ ਨਾਲ ਪਰਿਵਾਰ ਦਾ ਕੋਈ ਵੀ ਮੈਂਬਰ ਨਹੀਂ ਰਿਹਾ। ਕਦੇਂ–ਕਦੇ ਤਾਂ ਮਹਿਲਾ ਪੁਲਿਸ ਵੀ ਉਹਦੇ ਨਾਲ ਨਹੀਂ ਸੀਂ ਹੁੰਦੀ। ਪੁਲਿਸ ਉਸ ਉਤੇ ਦਬਾਅ ਪਾਉਂਦੀ ਰਹੀ ਕਿ ਉਹ ਉਸ ਦੇ ਪਤੀ ਨਾਲ ਸਮਝੌਤਾ ਕਰਵਾ ਦੇਵੇਗੀ ਪਰ ਸੁਰਿੰਦਰ ਇਸ ਬਾਰੇ ਤੇ ਸਹਿਮਤ ਨਾ ਹੋਈ।

24 ਜੁਲਾਈ ਨੂੰ ਪੁਲਿਸ ਨੇ ਸੁਰਿੰਦਰ ਕੌਰ ਅਤੇ ਉਸਦੇ ਪਤੀ ਸੰਤ ਬੇਅੰਤ ਸਿੰਘ ਨੂੰ ਇਕ ਵੈਨ ਵਿੱਚ ਬਿਠਾਕੇ ਉਸ ਵਕਤ ਮੋਰਿੰਡਾ ਸਥਿਤ ਡੀ.ਐਸ.ਪੀ ਦੇ ਦਫਤਰ ਵਿਚ ਪੇਸ਼ ਕੀਤਾ। ਹੁਣ ਤੱਕ ਸੁਰਿੰਦਰ ਨਜਾਇਜ਼. ਹਿਰਾਸਤ ਅਤੇ ਮਾਨਸਿਕ ਤਸੀਹਿਆਂ ਤੋਂ ਬੁਰੀ ਤਰਾਂ ਟੁੱਟ ਚੁੱਕੀ ਸੀ। ਮੋਰਿੰਡਾ ਸਥਿਤ ਡੀ.ਐਸ.ਪੀ ਦੇ ਦਫਤਰ ਵਿਚ

ਡੀ.ਐਸ.ਪੀ. ਤੋਂ ਇਲਾਵਾ ਉਸ ਦੇ ਪਤੀ ਦਾ ਮਾਮਾ ਸੰਤ ਹਰਦੇਵ ਸਿੰਘ ਲੂਲੋਂ ਵਾਲੇ ਅਤੇ ਸਮਰਾਲੇ ਦਾ ਉਘਾ ਠੇਕੇਦਾਰ ਅਮਰੀਕ ਸਿੰਘ ਵੀ ਮੌਜੂਦ ਸੀ। ਆਖਿਰ ਸਮਝੌਤੇ ਦੀ ਇਕ ਇਬਾਰਤ ਤਿਆਰ ਕਰਕੇ ਸੁਰਿੰਦਰ ਦੇ ਪਿਤਾ ਅਤੇ ਭਰਾ ਨੂੰ ਉਥੇ ਬੁਲਾਕੇ ਉਹਨਾਂ ਦੀ ਮੌਜੂਦਗੀ ਵਿਚ ਸੁਰਿੰਦਰ ਤੋਂ ਜਬਰਨ ਦਸਤਖਤ ਕਰਵਾ ਲਏ। ਪੁਲਿਸ ਨੇ ਇਸ ਤੋਂ ਬਾਦ ਸੁਰਿੰਦਰ ਕੌਰ ਨੂੰ ਰਿਹਾ ਕਰ ਦਿੱਤਾ। ਸੁਰਿੰਦਰ ਕੌਰ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਇਸ ਮਾਮਲੇ ਵਿਚ ਅੱਗੇ ਕੀ ਹੋਣ ਵਾਲਾ ਹੈ, ਸਮਝੌਤੇ ਨੂੰ ਅਧਾਰ ਬਣਾਕੇ ਪੁਲਿਸ ਨੇ ਇਸ ਸੰਗੀਨ ਮਾਮਲੇ ਵਿਚ ਵੀ ਸੰਤ ਦੇ ਖਿਲਾਫ ਕੋਈ ਕਾਰਵਾਈ ਨਾ ਕੀਤੀ, ਜਦਕਿ ਸੰਤ ਗਿਣੇ ਮਿਥੇ ਢੰਗ ਨਾਲ ਉਸਨੂੰ ਮੌਤ ਦੇ ਘਾਟ ਉਤਾਰਨਾ ਚਾਹੁੰਦਾ ਸੀ। ਇਸ ਵਾਰੀ ਉਸਨੇ ਇਹ ਸਾਰਾ ਕੁਝ ਏਨੀ ਸਫਾਈ ਨਾਲ ਕਰਨਾ ਸੀ ਕਿਸੇ ਨੂੰ ਕੰਨੋ-ਕੰਨ ਖਬਰ ਨਹੀਂ ਹੋਣੀ ਸੀ। ਆਪਣੀ ਜਾਨ ਦਾ ਖਤਰਾ ਹੋਣ ਦੇ ਨਾਲ-ਨਾਲ ਸੁਰਿੰਦਰ ਕੌਰ ਨੂੰ ਆਪਣੇ ਬੱਚਿਆਂ ਦੀ ਵੀ ਚਿੰਤਾ ਸੀ। ਉਸਨੂੰ ਪਤਾ ਸੀ ਕਿ ਉਸਨੂੰ ਮਾਰਨ ਤੋਂ ਬਾਦ ਸੰਤ ਉਸਦੇ ਬੱਚਿਆਂ ਨੂੰ ਪੁੱਛਣ ਵਾਲਾ ਨਹੀਂ ਹੈ। ਸਾਰੀਆਂ ਗੱਲਾਂ ਤੇ ਗੌਰ ਕਰਨ ਤੋਂ ਬਾਦ ਸੁਰਿੰਦਰ ਕੌਰ ਨੇ 7 ਅਗਸਤ ਨੂੰ ਆਪਣਾ ਇਕ ਪੱਤਰ ਖਮਾਣੋਂ ਦੇ ਐਗਜ਼ੀਕਿਊਟਿਵ ਮੈਜਿਸਟ੍ਰੇਟ ਤੋਂ ਤਸਦੀਕ ਕਰਵਾਕੇ ਪੰਜਾਬ ਹਰਿਆਣਾ ਹਾਈਕੋਰਟ ਵਿੱਚ ਦਾਖਲ ਕਰ ਦਿੱਤਾ।ਆਪਣੇ ਇਸ ਪੱਤਰ ਵਿਚ ਆਪਣੀ ਕਹਾਣੀ ਅਤੇ ਪੁਲੀਸ ਦੀ ਜ਼ਿਆਦਤੀ ਦੇ ਬਾਰੇ ਲਿਖਣ ਤੋਂ ਬਾਦ ਸੁਰਿੰਦਰ ਕੌਰ ਨੇ ਲਿਖਿਆ ਕਿ ਪੁਲੀਸ ਦੁਆਰਾ ਉਸ ਅਤੇ ਸੰਤ ਦੇ ਵਿਚਕਾਰ ਕਰਾਇਆ ਸਮਝੌਤਾ ਭਾਰੀ ਦਬਾਅ ਥੱਲੇ ਗੈਰ ਕਾਨੂੰਨੀ ਰੂਪ ਵਿੱਚ ਕਰਵਾਇਆ ਗਿਆ ਹੈ ਸੋ ਇਸ ਸਬੰਧੀ ਉਹ ਅਦਾਲਤ ਵਿਚ ਪੇਸ਼ ਹੋ ਕੇ ਆਪਣਾ ਹਲਫੀਆ ਬਿਆਨ ਦੇਣਾ ਚਾਹੁੰਦੀ ਹੈ। ਹਾਈਕੋਰਟ ਨੇ ਮਾਮਲੇ ਨੂੰ ਗੰਭੀਰਤਾ ਨਾਲ ਲਿਆ ਅਤੇ ਸੁਰਿੰਦਰ ਕੌਰ ਨੂੰ ਬੁਲਾਕੇ ਉਸਦਾ ਬਿਆਨ ਦਰਜ ਕੀਤਾ।

ਹਾਲਾਂਕਿ ਇਸੇ ਦੌਰਾਨ 13 ਜੁਲਾਈ ਨੂੰ ਭਾਰਤੀ ਕਾਨੂੰਨ ਦੀਆਂ ਧਾਰਾਵਾਂ 307,323 ਦੇ ਅੰਤਰਗਤ ਥਾਣਾ ਚਮਕੌਰ ਸਾਹਿਬ ਵਿੱਚ ਸੰਤ ਬੇਰਕਲਾਂ ਵਾਲੇ ਦੇ ਖਿਲਾਫ ਅਪਰਾਧਿਕ ਰਿਪੋਰਟ ਦਰਜ਼ ਕਰ ਲਈ ਗਈ ਸੀ ਪਰ ਪੁਲੀਸ ਨੇ ਸੰਤ ਬੇਅੰਤ ਸਿੰਘ ਦੇ ਵਿਰੁੱਧ ਕਾਰਵਾਈ ਕਰਨ ਦੀ ਥਾਂ ਤੇ ਸੁਰਿੰਦਰ ਕੌਰ ਨੂੰ ਹੀ ਮਾਨਸਿਕ ਤਸੀਹੇ ਦਿੱਤੇ। ਆਖਿਰ ਹਾਈਕੋਰਟ ਦੇ ਹੁਕਮ ਤੇ ਪੁਲੀਸ ਨੇ ਸੰਤ ਨੂੰ ਗ੍ਰਿਫਤਾਰ ਕਰ ਲਿਆ। ਪੁਲੀਸ ਨੇ ਸੰਤ ਤੋਂ ਕੋਈ ਵਿਸੇਸ਼ ਪੁੱਛਗਿਛ ਨਾ ਕੀਤੀ ਅਤੇ ਅਦਾਲਤ 'ਚ ਪੇਸ਼ ਕਰਕੇ ਜੇਲ੍ਹ ਭੇਜ ਦਿਤਾ। ਆਪਣੇ ਜੁਰਮ ਨੂੰ ਕਬੂਲਦਿਆਂ ਉਸਨੇ ਪੁਲੀਸ ਨੂੰ ਕੀ ਕਿਹਾ ਇਹ ਵੀ ਉਜਾਗਰ ਨਾ ਕੀਤਾ ਗਿਆ।ਪੁਲੀਸ ਬੁਲਾਰੇ ਅਨੁਸਾਰ ਪੁਲੀਸ ਨੇ ਸੰਤ ਦੇ ਖਿਲਾਫ ਆਪਣੀ ਕਾਰਵਾਈ ਪੂਰੀ ਕਰ ਉਸਨੂੰ ਜੇਲ ਭੇਜ ਦਿੱਤਾ ਸੀ, ਬਸ। ਪਰ ਸੁਰਿੰਦਰ ਕੌਰ ਅਨੁਸਾਰ ਸੰਤ ਨੇ ਨਾ ਸਿਰਫ ਉਸਦੀ ਜ਼ਿੰਦਗੀ ਬਰਬਾਦ ਕਰ ਦਿੱਤੀ, ਸਗੋਂ ਨਾ ਜਾਣੇ ਕਿੰਨੀਆਂ ਅਜਿਹੀਆਂ ਕੁਆਰੀਆਂ ਵਿਆਹੀਆਂ ਲੜਕੀਆਂ ਨੂੰ ਵੀ ਬਰਬਾਦੀ ਦੇ ਕੰਢੇ ਖੜਾ ਕੀਤਾ ਜੋ ਕਿ ਉਸਨੂੰ ਧਾਰਮਿਕ ਵਿਅਕਤੀ ਮੰਨਦੀਆਂ ਹੋਈਆਂ ਉਸਦੇ ਡੇਰੇ ਤੇ ਆਇਆ ਕਰਦੀਆਂ ਸਨ ਅਤੇ ਉਹਨਾਂ ਨੂੰ 'ਸੰਤ ਜੀ' ਦੀ ਕਾਮ ਵਾਸਨਾ ਦਾ ਸ਼ਿਕਾਰ ਹੋਣਾ ਪਿਆ ਸੀ। ਸੁਰਿੰਦਰ ਕੌਰ ਕੋਲ ਅਜਿਹੀਆਂ ਅਨੇਕਾਂ ਚਿੱਠੀਆਂ ਹਨ ਜੋ ਕਿ ਲੜਕੀਆਂ ਵੱਲੋਂ ਸੰਤ ਨੂੰ ਲਿਖੀਆਂ ਜਾਂਦੀਆਂ ਸਨ। ਜਿਨ੍ਹਾਂ ਨਾਲ ਸੰਤ ਦੀ ਪੋਲ ਪੂਰੀ ਤਰ੍ਹਾਂ ਖੁੱਲਦੀ ਸੀ। ਸੁਰਿੰਦਰ ਕੌਰ ਨੇ ਅਜਿਹੀਆਂ ਕਈ ਚਿੱਠੀਆਂ ਪੁਲੀਸ ਨੂੰ ਵੀ ਵਿਖਾਈਆਂ ਪਰ ਪੁਲੀਸ ਨੇ ਕੋਈ ਕਾਰਵਾਈ ਨਾ ਕੀਤੀ। ਚਿੱਠੀਆਂ ਵਿੱਚ ਅਜਿਹੀ ਅਸ਼ਲੀਲਤਾ ਹੈ ਕਿ ਲਿਖਦਿਆਂ ਸ਼ਰਮ ਮਹਿਸੂਸ ਹੁੰਦੀ ਹੈ। ਤਾਂ ਵੀ ਕੁਝ ਕੁ ਚਿੱਠੀਆਂ ਦਾ ਸੰਖੇਪ ਰੂਪ ਦਿੱਤਾ ਜਾ ਰਿਹਾ ਹੈ।

ਚਿੱਠੀ ਨੰਬਰ-੧

ਮੇਰੇ ਪਿਆਰੇ ਸਰਦਾਰ ਸਾਹਿਬ ਜੀ

ਕਿਸ, ਕਿਸ ਟੂ ਯੂ ਐਂਡ ਮੀ।

ਸਤਿ ਸ਼੍ਰੀ ਅਕਾਲ ਅਤੇ ਆਪਣੇ ਚਰਨਾਂ ਵਿੱਚ ਮੱਥਾ ਕਬੂਲਨਾਂ। ਮੈਂ ਇਸ ਥਾਂ ਤੇ ਬਹੁਤ ਦੁੱਖੀ ਹਾਂ। ਤੁਹਾਡੇ ਤੋਂ ਬਿਨਾਂ ਮੇਰਾ ਇਸ ਘਰ ਵਿਚ ਜੀ ਨਹੀਂ ਲੱਗਦਾ। ਹਰ ਵਕਤ ਦਿਲ ਇਹੀ ਕਹਿੰਦਾ ਹੈ ਕਿ ਮੈਂ ਉਡਕੇ ਤੁਹਾਡੇ ਕੋਲ ਆ ਜਾਵਾਂ। ਬੱਸ ਹੁਣ ਤਾਂ ਇਕੱਲੇ ਰਹਿਣ ਨੂੰ ਜੀ ਨਹੀ ਕਰਦਾ। ਸੋਚਦੀ ਹਾਂ ਕਿ ਇਕੱਲਿਆਂ ਵੀ ਕੋਈ ਜ਼ਿੰਦਗੀ ਹੈ, ਜਿਸ ਦੀ ਜ਼ਿੰਦਗੀ ਦਾ ਸਹਾਰਾ ਏਨੀ ਦੂਰ ਬੈਠਾ ਹੈ। ਮੇਰੇ ਪਿਆਰੇ ਜੀ ਜਿਹੜੇ ਦਿਨ ਦੀ ਮੈਂ ਤੁਹਾਡੇ ਕੋਲ ਆਈ ਹਾਂ ਉਸੇ ਦਿਨ ਦੀ ਬਿਮਾਰ ਪਈ ਹਾਂ। ਇੰਜੈਕਸ਼ਨ ਲੱਗ ਰਹੇ ਹਨ।..............ਤਾਂ ਆਉਣੀ ਬੰਦ ਹੋ ਗਈ ਸੀ ਅਤੇ ਢਿੱਡ ਵਿੱਚ ਦਰਦ ਰਹਿਣ ਲੱਗਿਆ ਸੀ। ਜਦੋਂ ਦੂਜੇ ਦਿਨ ਚੈਕਅਪ ਕਰਾਇਆ ਤਾਂ ਡਾਕਟਰ ਨੇ ਕਿਹਾ ਕਿ ਮੇਰੇ ਢਿੱਡ ਵਿਚ ਖੂਨ ਦੀ ਗੰਢ ਬਣ ਗਈ ਹੈ ਇਸ ਲਈ ਦਰਦ ਹੁੰਦਾ ਹੈ। ਡਾਕਟਰ ਨੇ ਕਿਹਾ ਕਿ ਹੁਣ ਤਾਂ ਮੈਨੂੰ ਆਬਾਰਸ਼ਨ ਕਰਾਉਣਾ ਹੀ ਪਵੇਗਾ।

ਚਿੱਠੀ ਨੰਬਰ-੨

ਸਤਿਕਾਰਯੋਗ ਬੇਅੰਤ ਸਿੰਘ ਜੀ ਖਾਲਸਾ,

ਵਾਹਿਗੁਰੂ ਜੀ ਕੀ ਫਤਿਹ

ਲਿਖਤੁਮ.................ਕੌਰ



ਅੱਗੇ ਸਮਾਚਾਰ ਇਹ ਹੈ ਤੁਸੀਂ ਮੈਨੂੰ ਗੱਲਬਾਤ ਲਈ ਬੁਲਾਇਆ ਸੀ। ਮੈਂ ਨਾ ਆ ਸਕੀ।ਹੁਣ ਵੀ ਆਪਣੀ ਭੈਣ ਦੇ ਰਾਹੀ ਇਹ ਚਿੱਠੀ ਭੇਜ ਰਹੀ ਹਾਂ।ਤੁਸੀਂ ਮਹਿਸੂਸ ਨਾ ਕਰਨਾ।............ਪਹਿਲਾਂ ਮੇਰੀ ਵਿਆਹ ਦੀ ਸਲਾਹ ਨਹੀਂ ਬਣ ਰਹੀ ਸੀ ਪਰ ਹੁਣ ਮੈਂ ਇਸ ਸਬੰਧ ਵਿਚ ਤੁਹਾਡੇ ਨਾਲ ਗੱਲਬਾਤ ਕਰਨੀ ਚਾਹੁੰਦੀ ਹਾਂ। ਮੈਂ 14ਵੀਂ ਕਲਾਸ ਦੇ ਪੇਪਰ ਦਿੱਤੇ ਹੋਏ ਹਨ ਅਤੇ ਨਾਲ ਹੀ ਨੌਕਰੀ ਦੇ ਵੀ। ਮੇਰਾ ਰਿਜ਼ਲਟ ਜੂਨ ਵਿਚ ਆ ਰਿਹਾ ਹੈ, ਨੌਕਰੀ ਮੈਨੂੰ ਮਿਲ ਜਾਵੇਗੀ। ਇਸ ਲਈ ਮੈਂ ਹੁਣ ਵਿਆਹ ਦੀ ਗੱਲ ਦਾ ਖਿਆਲ ਕਰਨਾ ਸ਼ੁਰੂ ਕਰ ਦਿੱਤਾ ਹੈ। ਹੁਣ ਤੁਸੀਂ ਦੱਸਣਾ ਕਿ ਤੁਹਾਡਾ ਕੀ ਵਿਚਾਰ ਹੈ। ਮੇਰਾ ਖਿਆਲ ਇਹ ਹੈ ਕਿ ਜੇਕਰ ਮੈਂ ਵਿਆਹ ਕਰਵਾ ਲਿਆ ਤਾਂ ਨੌਕਰੀ ਨਹੀਂ ਕਰਾਂਗੀ ਅਤੇ ਜੇਕਰ ਨੌਕਰੀ ਕਰ ਲਈ ਤਾਂ ਵਿਆਹ ਨਹੀਂ ਕਰਾਂਗੀ। ਹੁਣ ਤੁਸੀਂ ਇਸ ਬਾਰੇ ਸਪਸ਼ਟ ਕਰੋ।

ਚਿੱਠੀ ਨੰਬਰ-੩

ਉੱਡਜਾ ਚਿੱਠੀਏ ਪਰੀ ਬਣਕੇ ਮੇਰੇ ਪਿਆਰੇ ਦੀ ਗੋਦ 'ਚ ਚਲੇ ਜਾਣਾ ਜਾਂ ਚੁੰਮ ਲੈ ਉਹਦੇ ਬੁੱਲਾਂ ਨੂੰ ਉਹਦੇ ਸੀਨੇ ਦੀ ਅੱਗ ਨੂੰ ਚੂਸ ਲੈਣਾ, ਕਹਿਣਾ ਤੇਰੀ ਤੈਨੂੰ ਯਾਦ ਕਰਦੀ ਹੈ, ਹਾਲ ਦਿਲ ਦਾ ਖੋਲ ਸੁਣਾ ਦੇਣਾ, ਜੇਕਰ ਹੋਵੇ ਕਿਸੇ ਗੱਲ ਤੇ ਨਰਾਜ਼ ਸੋਹਣਾ, ਵਾਸਤਾ ਰੱਬ ਦਾ ਉਸਨੂੰ ਸਮਝਾ ਦੇਣਾ।

ਮੇਰੇ ਪਿਆਰੇ ਦੋਸਤ ਬੀ.ਐਸ. ਖਾਲਸਾ

ਸਵੀਟ-ਸਵੀਟ ਲਵ

ਮੈਂ ਪਹਿਲਾਂ ਵੀ ਚਿੱਠੀ ਲਿਖੀ ਸੀ। ਪਤਾ ਨਹੀਂ ਤੁਹਾਨੂੰ ਮਿਲੀ ਕਿ ਨਹੀਂ ਪਰ ਮੈਨੂੰ ਉਸਦਾ ਜੁਵਾਬ ਨਹੀਂ ਮਿਲਿਆ ਪਤਾ ਨਹੀ ਹੁਣ ਤੁਸੀਂ ਮੈਥੋਂ ਦੂਰ-ਦੂਰ ਕਿਉਂ ਰਹਿਣ ਲੱਗ ਪਏ ਹੋ। ਪਰਮਾਤਮਾ ਨੇ ਸਾਨੂੰ ਬਹੁਤ ਖੁੱਲ੍ਹਾ ਵਕਤ ਦਿੱਤਾ ਸੀ। ਪਿਆਰ 'ਚ ਕੋਈ ਰੁਕਾਵਟ ਵੀ ਪੈਦਾ ਨਹੀਂ ਕੀਤੀ।

ਮੈਂ ਇਸ ਵੇਲੇ ਨੌਕਰੀ ਦੀ ਭਾਲ ਵਿਚ ਹਾਂ।

ਚਿੱਠੀ ਨੰਬਰ-੪

ਮਾਈ ਡੀਅਰ ਐਸ. ਬੇਅੰਤ ਸਿੰਘ

ਸਵੀਟ-ਸਵੀਟ ਲਵ

ਤੁਹਾਡੀ ਪੋਸਟ ਕੀਤੀ ਲੈਟਰ ਮੈਨੂੰ ਮਿਲ ਗਈ ਹੈ ਜਿਸ ਨੂੰ ਪੜ੍ਹ ਕੇ ਬਹੁਤ ਖੁਸ਼ੀ ਹੋਈ। ਬੇਅੰਤ ਜ਼ਦੋਂ ਤੁਸੀਂ ਇਹ ਗੱਲ ਕਹਿੰਦੇ ਹੋ ਕਿ ਕਿਸ਼ਤੀ ਪਤਾ ਨਹੀਂ ਕਦੋਂ ਕਿਨਾਰੇ ਲੱਗੇਗੀ ਤਾਂ ਮੈਨੂੰ ਬਹੁਤ ਅਫਸੋਸ ਹੁੰਦਾ ਹੈ ਉਸ ਪ੍ਰਮਾਤਮਾ ਤੇ ਭਰੋਸਾ ਰੱਖੋ ਸਭ ਕੁਝ ਠੀਕ ਹੋ ਜਾਵੇਗਾ। ਬੇਅੰਤ ਜਦੋਂ ਇਕ ਕਿਸ਼ਤੀ ਵਿੱਚ ਦੋ ਮਲਾਹ ਬੈਠੇ ਹੋਣ ਅਤੇ ਦੋਨਾਂ ਦੇ ਵਿਚਾਰ ਵੱਖਰੇ ਹੋਣ ਤਾਂ ਕਿਸ਼ਤੀ ਨੇ ਡੁੱਬਣਾ ਹੀ ਹੈ। ਪਰ ਤੁਸੀਂ ਮੇਰਾ ਫਿਕਰ ਨਾ ਕਰਨਾ। ਜਦੋਂ ਤੱਕ ਦੁਨੀਆਂ ਰਹੂਗੀ ਸਾਡੇ ਵਿਚਾਰ ਇਕ ਹੀ ਰਹਿਣਗੇ। ਬੇਅੰਤ, ਆਪਾਂ ੨੬ ਤਰੀਕ ਨੂੰ ਮਿਲਾਂਗੇ। ਤੁਸੀਂ ਡੇਢ-ਦੋ ਵਜੇ ਮਤਲਬ ਮੈਥੋਂ ਪਹਿਲਾਂ ਪਹੁੰਚ ਜਾਣਾ ਕਿਉਂਕਿ ਇਕੱਲੀ ਲੜਕੀ ਖੜੀ ਵੇਖ ਕੇ ਲੋਕ ਅਜੀਬ ਨਜਰਾਂ ਨਾਲ ਤੱਕਣ ਲੱਗਦੇ ਹਨ।

ਚਿੱਠੀ ਨੰਬਰ-੫

You for me, me for you
Tea for milk, milk for you

My Dear ਬੇਅੰਤ ਸਿੰਘ

ਸਵੀਟ-ਸਵੀਟ ਲਵ

ਮੈਨੂੰ ਕਿਸੇ ਕੰਮ ਵਿਚ ਸਫਲਤਾ ਨਹੀਂ ਮਿਲ ਰਹੀ। ਪਤਾ ਨਹੀਂ ਕਿਉਂ। ਹੁਣ ਤੁਹਾਡੇ ਕੀ ਵਿਚਾਰ ਹਨ, ਇਸਦੀ ਮੈਨੂੰ ਜਾਣਕਾਰੀ ਨਹੀਂ। ਤੁਹਾਡੀਆਂ ਕਈ ਗੱਲਾਂ ਮਨ ਵਿਚ ਉਲਝਣ ਪੈਦਾ ਕਰ ਦਿੰਦੀਆਂ ਹਨ। ਕਿਸੇ ਨੂੰ ਧੋਖੇ 'ਚ ਰੱਖਣਾ ਅਤੇ ਧੋਖਾ ਦੇਣਾ ਬਹੁਤ ਵੱਡਾ ਮਹਾਂਪਾਪ ਹੈ। ਜੇਕਰ ਮੇਰੇ ਨਾਲ ਵਿਆਹ ਕਰਨ ਨੂੰ ਥੋੜਾ ਜੀ ਨਹੀਂ ਕਰਦਾ ਤਾਂ ਦੱਸੋ। ਪਰ ਮੈਂ ਤੁਹਾਡੇ ਨਾਲ ਰਿਸ਼ਤਾ ਖਤਮ ਨਹੀਂ ਕਰਨਾ। ਸਾਲ ਦੋ ਸਾਲ ਖੜਨ ਨੂੰ ਕਹੋ ਤਾਂ ਵੀ ਤਿਆਰ ਹਾਂ। ਬੇਅੰਤ ਤੇਰੇ ਲਈ ਮੇਰਾ ਪਿਆਰ ਇਸ ਹੱਦ ਤੱਕ ਵੱਧ ਗਿਆ ਹੈ ਕਿ ਮੈਂ ਹੀ ਇਹ ਦੀ ਗਹਿਰਾਈ ਨੂੰ ਜਾਣਦੀ ਹਾਂ..............। ਪੱਤਰ ਚ ਜੇਕਰ ਕੁਝ ਗਲਤ ਰਿਹਾ ਹੋਵੇ ਤਾਂ ਪਾਗਲ ਸਮਝਕੇ ਮੁਆਫ ਕਰਨਾ...........।

– ੦ –

ਸੁਰਿੰਦਰ ਕੌਰ ਅਤੇ ਸੰਤ ਵਿਚ ਝਗੜਾ ਤਾਂ ਉਦੋਂ ਹੀ ਉਠ ਖੜਿਆ ਸੀ ਜਦੋਂ ਉਸਨੇ ਇੱਕ ਤੋਂ ਬਾਦ ਇੱਕ ਤਿੰਨ ਕੁੜੀਆਂ ਨੂੰ ਜਨਮ ਦੇ ਦਿੱਤਾ ਸੀ। ਉਦੋਂ ਸੰਤ ਨੇ ਸੁਰਿੰਦਰ ਕੌਰ ਨੂੰ ਤਲਾਕ ਦੇ ਕੇ ਲਗਭਗ ਪੰਜ ਸਾਲ ਤੱਕ ਉਸਨੂੰ ਖਰਚ ਵੀ ਦਿੱਤਾ ਸੀ। ਪਰ ਬਾਦ ਵਿੱਚ ਵਿਚ-ਵਿਚਾਲਾ ਹੋਣ ਤੇ ਸੁਰਿੰਦਰ ਕੌਰ ਨੂੰ ਫੇਰ ਤੋਂ ਰੱਖ ਲਿਆ ਸੀ। ਇਸ ਤੋਂ ਬਾਦ ਚੌਥੀ ਕੁੜੀਆਂ ਜੰਮਣ ਤੇ ਉਹ ਸੁਰਿੰਦਰ ਕੌਰ ਨੂੰ ਨਫਰਤ ਕਰਨ ਲੱਗਿਆ। ਸੁਰਿੰਦਰ ਕੌਰ ਅਨੁਸਾਰ ਸੰਤ ਜੀ ਦੀ ਦਿਲੀ ਇੱਛਾ ਸੀ ਕਿ ਉਸਦੇ ਇਕ ਲੜਕਾ ਪੈਦਾ ਹੋਵੇ ਜੋ ਉਸਦੀ ਗੱਦੀ ਸੰਭਾਲ ਸਕੇ ਪਰ ਚੌਥੀ ਕੁੜੀ ਪੈਦਾ ਹੋਣ ਤੇ ਸੁਰਿੰਦਰ ਦਾ ਭਵਿੱਖ ਹਨੇਰਾ ਹੋ ਗਿਆ। ਸੰਤ ਜੀ ਨੇ ਸੁਰਿੰਦਰ ਦੀ ਹਾਜਰੀ ਵਿਚ ਹੀ ਸ਼ਰੇਆਮ ਨੌਜਵਾਨ ਕੁਆਰੀਆਂ ਕੁੜੀਆਂ ਨੂੰ ਡੇਰੇ ਤੇ ਲਿਆਉਣਾ ਸ਼ੁਰੂ ਕਰ ਦਿੱਤਾ। ਸੁਰਿੰਦਰ ਦੇ ਵਿਰੋਧ ਕਰਨ ਤੇ ਉਸਨੂੰ ਇਹ ਕਹਿਕੇ

(ਬਾਕੀ ਸਫਾ 9 'ਤੇ)

# ਕਿਸਦੇ ਕਰਮਾਂ ਦਾ ਫਲ

ਕਿਸੇ ਦੁਰਘਟਨਾ ਹੋ ਜਾਣ ਬਾਦ, ਖਾਸ ਕਰ ਕਿਸੇ ਐਕਸੀਡੈਂਟ 'ਚ ਕਿਸੇ ਦੀ ਮੌਤ ਹੋ ਜਾਣ ਤੇ, ਇਕੱਤਰ ਲੋਕਾਂ 'ਚ ਬਹੁਤਿਆਂ ਦੇ ਮੂੰਹੋਂ ਇਹ ਸ਼ਬਦ ਆਮ ਸੁਣੇ ਜਾਂਦੇ ਹਨ "ਦੇਖੋ ਜੀ ਕਿੱਡਾ ਮਾੜਾ ਹੋਇਐ, ਪਰ ਹੋਣੀ ਨੂੰ ਕੌਣ ਟਾਲ ਸਕਦੈ ?" ਜਾਂ ਫਿਰ "ਬਚ ਕਿਵੇਂ ਜਾਂਦਾ ਜੀ, ਜਦ ਮੌਤ ਤਾਂ ਇਥੇ ਲਿਖੀ ਹੋਈ ਸੀ, ਜਿੰਨੇ ਸਾਹ ਲੈਣੇ ਸੀ, ਉਨੇ ਹੀ ਆਉਣੇ ਐ, ਵੱਧ ਕਿਵੇਂ ਲੈਜੂ।" ਇਵੇਂ ਹੀ ਜਦ ਕਿਸੇ ਗੰਭੀਰ ਬਿਮਾਰੀ ਨਾਲ ਪੀੜਤ ਕਿਸੇ ਦੀ ਸਾਰ ਲੈਣ ਜਾਈਏ ਤਾਂ ਕਈ ਭੱਦਰ ਪੁਰਸ਼ ਕਹਿਣਗੇ " ਲੈਣੇ ਦੇਣੇ ਦੇ ਸਬੰਧ ਹੈਗੇ ਜੀ, ਜਿਹੜਾ ਦੁੱਖ ਭੋਗਣੈ ਭੋਗ ਕੇ ਹੀ ਜਾਣੈ, ਖਬਰਾ ਕਿਹੜੇ ਜਨਮਾਂ ਦੇ ਕਰਮਾਂ ਦਾ ਫਲ ਐ ?" ਗਰੀਬੀ ਤੇ ਤੰਗੀ ਤੁਰਸ਼ੀਆਂ ਦੇ ਮਾਰੇ ਸਾਡੇ ਲੋਕ ਆਪਣੀ ਰੋਜ਼ਾਨਾ ਜ਼ਿੰਦਗੀ 'ਚ ਅਨੇਕ ਵਾਰ ਆਪਣੇ ਮੰਦੇ ਹਾਲਾਂ ਬਾਰੇ ਸੋਚਦੇ ਆਖਰ ਇਹੋ ਸੋਚਕੇ ਸਬਰ ਦਾ ਘੁੱਟ ਭਰ ਲੈਂਦੇ ਹਨ ਕਿ ਆਖਰ ਉਹ ਕੀ ਕਰ ਸਕਦੇ ਹਨ ਜਦ "ਵਿਧਾਤਾ" ਨੇ ਉਨ੍ਹਾਂ ਦੀ ਤਕਦੀਰ ਹੀ ਅਜਿਹੀ ਲਿਖ ਦਿਤੀ। ਹੋਰ ਤਾਂ ਹੋਰ ਪਿੰਡਾਂ ਵਿਚ ਧਰਮ ਪ੍ਰਚਾਰ ਕਰਨ ਆਉਣ ਵਾਲੇ ਸਾਧ-ਸੰਤਾਂ ਜਾਂ ਕਥਾ ਕੀਰਤਨੀਏ ਵੀ ਉਨ੍ਹਾਂ ਨੂੰ ਇਹੋ ਉਪਦੇਸ਼ ਦੇ ਕੇ ਚਲੇ ਜਾਂਦੇ ਹਨ..... "ਭੋਗ ਮਨਾਂ ਚਿਤ ਲਾਕੇ, ਲਿਖੀਆਂ ਲੇਖ ਦੀਆਂ"

ਬਹੁਤ ਦੁੱਖ ਦੀ ਗੱਲ ਹੈ ਕਿ ਅਨਪੜ੍ਹ ਤਾਂ ਇਉਂ ਸੋਚਣ, ਬਹੁਤ ਪੜ੍ਹੇ ਲਿਖੇ ਲੋਕ ਵੀ ਇਨ੍ਹਾਂ ਗੱਲਾਂ ਤੇ ਬਿਨਾਂ ਆਪਣਾ ਦਿਮਾਗ ਵਰਤੇ ਵਿਸਵਾਸ਼ ਕਰ ਲੈਂਦੇ ਹਨ, ਤੇ ਇਹੋ ਜਿਹੀਆਂ ਗੱਲਾਂ ਮੌਕੇ-ਬੇ-ਮੌਕੇ ਤੋਤਾ ਰਟਣ ਵਾਂਗ ਦੁਹਰਾਉਂਦੇ ਹਨ, ਇਨਾਂ ਪੜ੍ਹੇ ਲਿਖਿਆਂ 'ਚ ਸਾਡੇ ਅਧਿਆਪਕ, ਲੈਕਚਰਾਰ, ਪ੍ਰੋਫੈਸਰ ਤੇ ਹੋਰ ਬੁੱਧੀਜੀਵੀ ਵੀ ਸ਼ਾਮਲ ਹਨ।

ਕਿਸਮਤ ਜਾਂ ਕਰਮਾਂ ਦਾ ਫਲ ਵਾਲੀ ਉਨ੍ਹਾਂ ਦੀ ਵਿਚਾਰਧਾਰਾ ਦਾ ਮਤਲਬ ਇਹ ਹੈ ਕਿ ਇਸ ਸੰਸਾਰ ਵਿਚ ਹਰੇਕ ਜੀਵ, ਉਸ ਦੁਵਾਰਾ ਕੀਤੇ ਗਏ (ਵਰਤਮਾਨ ਜਾਂ ਪਿਛਲੇ) ਜਨਮਾਂ ਦੇ ਕਰਮਾਂ (ਕੰਮਾਂ) ਦਾ ਫਲ ਪਾਉਂਦਾ ਹੈ ਸਿਟੇ ਵਜੋਂ ਉਸ ਦੇ ਜੀਵਨ ਵਿਚ ਸੁਖ ਜਾਂ ਦੁੱਖ ਆਉਂਦੇ ਹਨ। ਇਹ ਸਭ ਕੁੱਝ ਉਸਦੀ ਕਿਸਮਤ ਵਿਚ ਪਹਿਲਾਂ ਤੋਂ ਹੀ ਵਿਧਾਤਾ ਨੇ ਲਿਖ ਦਿੱਤਾ ਹੈ, ਜਿਹੜਾ ਉਸਨੂੰ ਹਰ ਹੀਲੇ ਭੁਗਤਣਾ ਹੀ ਪਵੇਗਾ। ਹਰ ਜੀਵ ਦੀ ਜੀਵਨ-ਯਾਤਰਾ ਤੇ ਮੌਤ ਦੇ ਵੇਰਵੇ ਅਤੇ ਸਮਾਂ-ਸਥਾਨ ਪੂਰਵ ਨਿਸ਼ਚਤ ਹਨ। ਆਮ ਆਦਮੀ ਨੂੰ ਇਸ ਕਿਸਮ ਦੇ ਖਿਆਲਾਂ ਦੀ 'ਡੋਜ਼' ਛੋਟੀ ਉਮਰੇ ਹੀ ਆਲੇ ਦਵਾਲੇ ਫੈਲੇ ਧਾਰਮਿਕ ਸਥਾਨਾਂ ਅਤੇ ਹੋਰ ਵਿਉਂਤ ਬੱਧ ਸੰਚਾਰ ਵਸੀਲਿਆਂ ਤੋਂ ਦਿਤੀ ਜਾਣੀ ਸ਼ੁਰੂ ਹੋ ਜਾਂਦੀ ਹੈ ਤੇ ਉਸਨੂੰ ਇਸ ਕਿਸਮ ਦੀ ਵਿਚਾਰਧਾਰਾ ਦੇ ਵਿਰੁੱਧ ਸੋਚਣ ਸਮਝਣ ਦਾ ਮੌਕਾ ਹੀ ਨਹੀਂ ਦਿੱਤਾ ਜਾਂਦਾ। ਪਹਿਲੀ ਨਜ਼ਰੇ ਵੇਖਣ ਨੂੰ ਇਸ ਵਿਚਾਰਧਾਰਾ ਵਿਚ ਕੋਈ ਮਨੁੱਖ ਵਿਰੋਧੀ, ਸਮਾਜ ਵਿਰੋਧੀ ਗੱਲ ਨਹੀਂ ਜਾਪਦੀ ਪ੍ਰੰਤੂ ਸਮਾਜ ਦੇ ਵਿਕਾਸ ਅਤੇ ਇਸ ਦੇ ਪ੍ਰਬੰਧ ਵਿਚ ਭਾਗੀਦਾਰ ਲੋਕਾਂ ਵੱਲੋਂ ਮਨੁੱਖਤਾ ਦੇ ਇਕ ਹਿਸੇ ਦੀ ਇਸ ਵਿਚਾਰਧਾਰਾ ਦੀ ਸਾਜਸ਼ੀ ਵਰਤੋਂ ਕਰਕੇ ਕੀ ਗਤ ਬਣਾ ਦਿਤੀ ਗਈ ਹੈ, ਵੇਖਣ/ਸਮਝਣ ਤੋਂ ਬਾਦ ਇਸ ਵਿਚਾਰਧਾਰਾ ਦੀ ਭਿਆਨਕਤਾ ਦਾ ਪਤਾ ਚਲਦਾ ਹੈ।

ਭਾਰਤ ਦੇ ਕਰੋੜਾਂ ਲੋਕਾਂ ਦੀ ਪਸ਼ੂਆਂ ਨਾਲੋਂ ਵੀ ਘਟੀਆ ਜਿੰਦਗੀ ਵੇਖਕੇ ਲਗਦਾ ਹੈ ਕਿ ਇਸ ਵਿਚਾਰ ਨਾਲੋਂ 'ਖਤਰਨਾਕ' ਕੋਈ ਹੋਰ ਵਿਚਾਰ ਹੋ ਹੀ ਨਹੀਂ ਸਕਦਾ, ਜਿਹੜਾ ਸਾਨੂੰ ਸਾਡੇ ਪੂਰਵਜਾਂ ਨੇ ਦਿੱਤਾ। ਜਦੋਂ ਆਦਮੀ ਤੋਂ ਇਹ ਵਿਸ਼ਵਾਸ ਹੀ ਖੋਹ ਲਿਆ ਜਾਵੇ ਕਿ ਉਸ ਦਵਾਰਾ ਕੀਤਾ ਹੀ ਕੁੱਝ ਨਹੀਂ ਜਾ ਸਕਦਾ, ਤਾਂ ਉਸ ਕੋਲ ਬਾਕੀ ਕੀ ਰਹਿ ਜਾਵੇਗਾ ? ਸਵੈ-ਵਿਸ਼ਵਾਸ ਹੌਸਲਾ, ਉਮੀਦ ਅਤੇ ਕਰਮਸ਼ੀਲਤਾ ਵਰਗੇ ਗੁਣ ਉਸ ਵਿਚ ਕਿਥੋਂ ਪੈਦਾ ਹੋ ਸਕਣਗੇ। ਹਰ ਚੰਗੀ-ਮੰਦੀ ਘਟਨਾ ਨੂੰ ਕਿਸੇ ਸਰਵਉਚ ਸ਼ਕਤੀ ਦੀ ਇੱਛਾ ਸਮਝਣ ਵਾਲੇ ਤੋਂ ਕਿਹੜੇ ਇਨਕਲਾਬ ਦੀ ਆਸ ਕੀਤੀ ਜਾ ਸਕੇਗੀ.....ਇਹੋ ਕਾਰਣ ਹੈ ਕਿ ਭਾਰਤ ਵਿਚ ਪਿਛਲੇ 2500 ਸਾਲਾਂ ਤੋਂ ਕੋਈ ਇਨਕਲਾਬ ਨਹੀਂ ਹੋਇਆ। ਅਜੇ ਵੀ ਸਾਰਾ ਦਿਨ ਹੱਡ ਭੰਨਵੀ ਮਿਹਨਤ ਕਰਨ ਵਾਲੇ ਲੋਕ ਅਜਿਹੀਆਂ ਜੀਵਨ ਹਾਲਤਾਂ 'ਚ ਰਹਿ ਰਹੇ ਹਨ, ਜਿੱਥੇ ਕਿਸੇ ਉਨਤ ਮੁਲਕ ਦਾ ਵਸਨੀਕ ਪੰਜ ਮਿੰਟ ਵੀ ਨਾ ਠਹਿਰ ਸਕੇ। ਇਹ ਇਸੇ ਸਾਜਸੀ ਵਿਚਾਰਧਾਰਾ ਦੀ ਦੇਣ ਹੈ ਕਿ 'ਕਰੇ ਕਰਾਏ ਆਪੇ ਆਪ, ਮਾਨਸ ਕੇ ਕੁੱਝ ਨਾਹੀਂ ਹਾਥ'।

'ਮਨੁੱਖ ਆਪਣੇ ਕਰਮਾਂ ਦੇ ਫਲ ਭੁਗਤਦਾ ਹੈ,' ਦੇ ਨਿਰੀਖਣ ਲਈ ਪਹਿਲਾਂ ਇਹ ਵੇਖੀਏ ਕਿ ਇੱਥੇ ਕੋਈ ਕੁੱਝ ਕਰਨ ਲਈ (ਕਰਮ ਕਰਨ ਲਈ) ਕਿੰਨਾ ਕੁ ਸਵਤੰਤਰ ਹੈ। ਭਾਰਤ ਦੇ ਸਮੰਦਰੀ ਤਟ ਤੇ ਰਹਿਣ ਵਾਲੇ ਲੱਖਾਂ ਲੋਕ ਮਛੇਰੇ ਹਨ, ਤੇ ਅੰਦਰੂਨੀ ਇਲਾਕਿਆਂ 'ਚ ਵੀ ਪੋਲਟਰੀ ਫਾਰਮਾਂ, ਮੱਛੀ ਫਾਰਮਾਂ, ਸੂਰ ਫਾਰਮਾਂ ਅਤੇ ਹੋਰ ਕਸਾਈ ਲੋਕਾਂ ਦੇ ਵੱਡੀ ਪੱਧਰ ਤੇ ਕਾਰੋਬਾਰ ਹਨ। ਇਹ ਲੋਕ ਆਦਿ ਕਾਲ ਤੋਂ ਹੀ ਜਦੋਂ ਅਜੇ ਧਰਮ ਪੈਦਾ ਵੀ ਨਹੀਂ ਸਨ ਹੋਏ ਇਨ੍ਹਾਂ ਕੰਮਾਂ 'ਚ ਲੱਗੇ ਹੋਏ ਹਨ, ਪ੍ਰੰਤੂ ਇਨ੍ਹਾਂ ਕੰਮਾਂ ਨੂੰ ਹੁਣ ਧਰਮ ਨੇ ਗਲਤ ਗਰਦਾਨ ਦਿੱਤਾ, ਜੇਕਰ ਇਹ ਗਲਤ ਹਨ ਉਸ ਸਰਵੁੱਚ ਸ਼ਕਤੀ ਦੀ ਔਲਾਦ ਇਹ ਕੰਮ ਕਰਨ ਲਈ ਮਜਬੂਰ ਕਿਉਂ ਹੋਈ ? ਤੇ ਮਜਬੂਰ ਕਿਸਨੇ ਕੀਤਾ ? ਜੇ ਇਹ ਉਨ੍ਹਾਂ ਨੇ ਕਿਸੇ ਮਜਬੂਰੀ ਵਸ ਕੀਤਾ ਤਾਂ ਇਹ ਮਜਬੂਰੀ ਵੀ ਉਸੇ "ਵਿਧਾਤਾ" ਦੀਆਂ ਪੈਦਾ ਕੀਤੀਆਂ ਹਾਲਾਤਾਂ ਤੋਂ ਹੀ ਸੀ, ਫਿਰ ਦੋਸ਼ ਕਿਸਦਾ ? ਅਸਲ ਵਿਚ ਇਸ ਵਿਚਾਰਧਾਰਾ ਨੂੰ ਲੋਕ ਮਨਾਂ ਵਿਚ ਕਾਇਮ ਰੱਖਣ ਵਿਚ ਹੁਣ ਤਕ ਹਾਕਮ ਤਾਕਤਾਂ ਦਾ ਰੋਲ ਰਿਹਾ ਹੈ ਅਤੇ ਅੱਜ ਵੀ ਜਦੋਂ ਭਾਰਤ ਨੂੰ ਆਜਾਦ ਹੋਏ 50ਵਾਂ ਸਾਲ ਲੱਗ ਗਿਆ ਹੈ, ਸੱਤਾਧਾਰੀ ਜਮਾਤਾਂ ਨਹੀਂ ਚਾਹੁੰਦੀਆਂ ਕਿ ਲੋਕ ਇਸ ਭੁਲੇਖੇ 'ਚ ਬਾਹਰ ਨਿਕਲਣ ਕਿ ਇਸ ਦੁਨੀਆਂ ਦਾ ਸੰਚਾਲਣ ਕਿਸੇ ਗੈਬੀ ਸੰਚਾਲਕ ਵਲੋਂ ਚਲਾਇਆ ਜਾ ਰਿਹਾ ਹੈ ਅਤੇ ਇਸ ਵਿਚ ਦੇਸ਼ ਦੇ ਹਾਕਮਾਂ ਤੇ ਅਫਸਰਸ਼ਾਹੀ ਦੀ ਕੋਈ ਜਿੰਮੇਵਾਰੀ ਨਹੀਂ , ਕਿਉਂਕਿ ਜੇਕਰ ਲੋਕ ਇਹ ਜਾਣ ਗਏ ਕਿ ਉਨ੍ਹਾਂ ਦੇ ਘਟੀਆ ਜੀਵਨ-ਹਾਲਾਤਾਂ ਦੇ ਜਿੰਮੇਵਾਰ ਕੋਈ ਪੂਰਬਲੇ ਜਨਮ ਦੇ ਕਰਮ ਜਾਂ ਕਿਸਮਤ ਨਹੀਂ ਸਗੋਂ ਇਹੋ ਭ੍ਰਿਸ਼ਟ ਲੋਕ ਹਨ ਤਾਂ ਉਨ੍ਹਾਂ ਦੀ ਸੱਤਾ ਨੂੰ ਖਤਰਾ ਖੜਾ ਹੋ ਸਕਦਾ ਹੈ।

ਅਸਲ ਵਿਚ ਸਾਡੇ ਲੋਕ ਕਿੰਨਾਂ ਲੋਕਾਂ ਦੇ ਭੈੜੇ ਕਰਮਾਂ ਦੇ ਫਲ ਭੁਗਤ ਰਹੇ ਹਨ, ਉਹ ਇਸ ਸਮਾਜਿਕ-ਆਰਥਿਕ ਰਾਜਨੀਤਕ ਤੰਤਰ ਨੂੰ ਸਮਝਕੇ ਸਾਫ ਫੜੇ ਜਾ ਸਕਦੇ ਹਨ। ਉਦਾਹਰਣ ਦੇ ਤੌਰ ਇਕ ਪਿੰਡ ਵਿਚ ਰਹਿਣ ਵਾਲੇ ਬੱਚਿਆਂ ਨੂੰ ਸਾਰੀ ਰਾਤ ਮੱਛਰਾਂ ਤੇ ਗਰਮੀ ਵਿਚ ਤੜਫਣ ਪੈਂਦਾ ਹੈ ਤੇ ਸ਼ਹਿਰ ਦੀ ਖਾਸ ਕਾਲੋਨੀ 'ਚ ਰਹਿਣ ਵਾਲੇ ਬੱਚੇ ਅਰਾਮ ਦੀ ਨੀਂਦੇ ਸੌਂਦੇ ਹਨ। ਕਰਮਾਂ ਦੇ ਫਲ ਮੰਨਣ ਵਾਲੇ ਕਹਿਣਗੇ ਕਿ ਪਿੰਡਾਂ 'ਚ ਜੰਮੇ ਬੱਚਿਆਂ ਦੇ ਪਿਛਲੇ ਜਨਮ ਦੇ ਕਰਮ ਮਾੜੇ ਸਨ ਤੇ ਸ਼ਹਿਰੀਆਂ ਦੇ ਚੰਗੇ, ਜਦ ਕਿ ਦੋਨਾਂ ਦੇ ਦੁੱਖਾਂ ਤਕਲੀਫਾਂ 'ਚ ਅੰਤਰ ਦਾ ਕਾਰਣ ਬਿਜਲੀ ਦੀ ਕਾਣੀ ਵੰਡ ਹੈ, ਜਿਹੜੀ ਪਿੰਡਾਂ ਨੂੰ ਨਹੀਂ ਦਿਤੀ ਜਾਂਦੀ। ਇਸੇ ਤਰ੍ਹਾਂ ਪਿਛੇ ਜਹੇ ਜਦੋਂ ਚੀਨੀ ੧੮/-ਰੁ: ਕਿਲੋ ਵਿਕੀ ਸੀ, ਦਾ ਕਾਰਣ ਵੀ ਇਸੇ ਭ੍ਰਿਸ਼ਟ ਮਸ਼ੀਨਰੀ ਦੇ ਇਕ ਅਫਸਰ ਤੇ ਮੰਤਰੀ ਵਲੋਂ ਰਲਕੇ ਬਦੇਸ਼ 'ਚੋਂ ਚੀਨੀ ਜਾਣ ਬੁੱਝ ਕੇ ਦੇਰੀ ਨਾਲ ਮੰਗਵਾਉਣਾ ਸੀ ਜਿਸ ਬਦਲੇ ਉਨ੍ਹਾਂ ਨੇ ਇਸ ਦੇਸ਼ ਦੇ ਚੀਨੀ ਦੇ ਬਲੈਕੀਆਂ ਤੋਂ ਕਰੋੜਾਂ ਰੁਪਏ ਲਏ ਸਨ, ਜਿਸ ਨਾਲ ਉਨ੍ਹਾਂ ਅਫਸਰਾਂ ਤੇ ਮੰਤਰੀਆਂ ਦੇ ਬੱਚੇ ਤਾਂ 'ਚੰਗੇ ਕਰਮਾਂ ਦੇ ਫਲ ਭੁਗਤਣ ਵਾਲੇ' ਬਣ ਗਏ ਤੇ ਦੇਸ਼ ਦੀ ਜਨਤਾ 'ਮਾੜੇ ਕੰਮ ਕਰਨ' ਦੇ ਕਸੂਰ 'ਚ ਫਿੱਕੀ ਚਾਹ ਪੀਣ ਲੱਗੀ।ਜੇਕਰ ਸਾਡੇ ਦੇਸ਼ ਦੇ ਨੇਤਾਵਾਂ ਵਲੋਂ ਡਕਾਰੇ ਗਏ ਹਵਾਲਾ ਸਕੈਂਡਲਾਂ ਦੇ ਕਰੋੜਾਂ ਰੁਪਏ ਯੂਰੀਆ ਸਕੈਂਡਲ ਦੇ, ਚੰਦਰਾ ਸੁਆਮੀ ਦੇ ਫੇਰਾ ਸਕੈਂਡਲ ਦੇ ਅਤੇ ਬੋਫੋਰਜ਼ ਦੀ ਦਲਾਲੀ ਦੇ ਅਰਬਾਂ ਰੁਪਏ ਦੇਸ਼ ਦੇ ਲੋਕਾਂ ਦੀ ਭਲਾਈ ਦੀਆਂ ਸਕੀਮਾਂ 'ਚ ਵਰਤੇ ਜਾਂਦੇ, ਤਾਂ ਇਸ ਦੇਸ਼ ਦੀ ਜਨਤਾ ਵੀ ਚੰਗੇ ਕਰਮਾਂ ਦੇ ਫਲ ਭੁਗਤ ਸਕਦੀ ਸੀ, ਪਰ ਅਫਸੋਸ ਨੇਤਾਵਾਂ ਦੇ ਮਾੜੇ ਕਰਮਾਂ ਦਾ ਫਲ ਸਾਡੀ ਜਨਤਾ ਭੁਗਤ ਰਹੀ ਹੈ ਅਤੇ ਸਮਝਦੀ ਹੈ ਕਿ ਉਹ ਆਪਣੇ ਮਾੜੇ ਕਰਮਾਂ ਦਾ ਫਲ ਭੁਗਤ ਰਹੇ ਹਨ।

ਇਨ੍ਹਾਂ ਸੱਤਾਂਧਾਰੀ ਲੋਕਾਂ ਦੀ ਨਾਲਾਇਕੀ ਅਤੇ ਬੇਇਮਾਨੀ ਦੀ ਵਜ਼ਾ ਕਰਕੇ ਹੀ ਜਦੋਂ ਦੇਸ਼ ਵਿਚ ਸਾਧਨਾਂ ਦੀ ਕਮੀ ਹੋ ਜਾਂਦੀ ਹੈ ਤਾਂ ਲੋਕਾਂ ਨੂੰ ਬਰਾਬਰ ਸੁਖ ਸਵਿਧਾਵਾਂ ਨਹੀਂ ਦਿੱਤੀਆਂ ਜਾ ਸਕਦੀਆਂ ਜਿਸ ਕਾਰਣ ਲੋਕਾਂ ਦਾ ਜੀਵਨ ਸਤਰ ਡਿਗਦਾ ਹੈ, ਜਦਕਿ ਹਾਕਮ ਧਿਰਾਂ ਦੀ ਮੌਜ ਮਸਤੀ, ਦਾ ਵਾਧਾ ਹੁੰਦਾ ਹੈ। ਇਹ ਵਰਤਾਰਾ ਲੋਕਾਂ ਨੂੰ ਅੱਗੋਂ ਹੋਰਾਂ ਵਹਿਮੀ ਅੰਧਵਿਸ਼ਵਾਸੀ ਬਣਾਉਂਦਾ ਹੈ, ਕਿਉਂਕਿ ਅਣਕਿਆਸੇ ਦੁੱਖ ਅਤੇ ਅਣਕਿਆਸੇ ਸੁਖ, ਵਿਅਕਤੀ ਦੀ ਆਪਣੀ ਲਿਆਕਤ ਅਤੇ ਸਮਰੱਥਾ ਤੋਂ ਭਰੋਸਾ ਉਠਾਕੇ, 'ਚਾਂਸ' ਤੇ ਨਿਰਭਤਰਾ ਵਧਾਉਂਦੇ ਹਨ। ਅਨਿਸ਼ਚਿਤਤਾ ਅਨੇਕ ਅੰਧ ਵਿਸਵਾਸ਼ਾਂ ਤੇ ਵਹਿਮਾਂ ਦੀ ਮਾਂ ਹੈ।

---

(ਸਫ਼ਾ 7 ਦੀ ਬਾਕੀ)

ਧਮਕਾ ਦਿੰਦਾ ਸੀ ਕਿ ਉਸਦੀ ਪਹੁੰਚ ਬਹੁਤ ਉਚੀ ਹੈ। ਗੁੱਸਾ ਆ ਜਾਣ 'ਤੇ ਜੇਕਰ ਉਸਨੇ ਕੁਝ ਐਸਾ-ਵੈਸਾ ਕਰ ਦਿੱਤਾ ਤਾਂ ਕੋਈ ਉਸ ਦਾ ਕੁਝ ਨਹੀਂ ਵਿਗਾੜ ਸਕਦਾ। ਆਪਣੀ 12 ਬੋਰ ਦੀ ਰਾਈਫਲ, ਸਟੇਨਗੰਨ ਅਤੇ ਐਸ.ਐਲ.ਆਰ ਨਾਲ ਵੀ ਉਹ ਸੁਰਿੰਦਰ ਕੌਰ ਨੂੰ ਧਮਕਾਉਂਦਾ ਰਹਿੰਦਾ ਸੀ।

ਐਧਰ ਪੁਲੀਸ ਤੋਂ ਇਨਸਾਫ ਮਿਲਣ ਦੀ ਸੁਰਿੰਦਰ ਕੌਰ ਨੂੰ ਕੋਈ ਆਸ ਨਹੀਂ ਹੈ। ਲਿਹਾਜਾ ਉਹ ਨਿਆਇਕ ਅਧਿਕਾਰੀਆਂ, ਸਮਾਜਿਕ ਸੰਸਥਾਵਾਂ ਅਤੇ ਇਨਸਾਫ ਪਸੰਦ ਲੋਕਾਂ ਨੂੰ ਮਿਲਕੇ ਅਪੀਲ ਕਰ ਰਹੀ ਹੈ ਕਿ ਸੰਤ ਨੂੰ ਕੀਤੇ ਦੀ ਸਜਾ ਮਿਲਣੀ ਚਾਹੀਦੀ ਹੈ ਅਤੇ ਨਾਲ ਹੀ ਉਸਦੀਆਂ ਚਾਰ ਕੁੜੀਆਂ ਜਤਿੰਦਰ, ਦਿਵੰਦਰ, ਕੁਲਵਿੰਦਰ ਅਤੇ ਰਵਿੰਦਰ ਨੂੰ ਉਹਨਾਂ ਦਾ ਹੱਕ ਦਿਵਾਇਆ ਜਾਵੇ। ਇਹਨੀ ਦਿਨੀ ਸੁਰਿੰਦਰ ਕੌਰ ਮਿਹਨਤ ਮਜਦੂਰੀ ਕਰਕੇ ਆਪਣੇ ਪਿੰਡ ਨਾਨੋਵਾਲ ਕਿਸੇ ਤਰ੍ਹਾਂ ਆਪਣੀਆਂ ਕੁੜੀਆਂ ਦਾ ਪੇਟ ਪਾਲ ਰਹੀ ਹੈ ਪਤੀ ਦੇ ਡੇਰੇ ਵੱਲ ਸੰਤ ਜੀ ਦੇ ਆਦਮੀ ਉਸਨੂੰ ਫਟਕਣ ਨਹੀਂ ਦਿੰਦੇ ਪੁਲੀਸ ਨੇ ਸੰਤ ਵਿਰੁੱਧ ਦੋਸ਼ ਪੱਤਰ ਦਾਖਲ ਕਰਕੇ ਪੱਲਾ ਝਾੜ ਲਿਆ ਹੈ। ਸੰਤ ਜੀ ਜਮਾਨਤ ਤੇ ਰਿਹਾ ਹਨ।

('ਮਨੋਹਰ ਕਲੀਆਂ' 'ਚੋਂ ਧੰਨਵਾਦ ਸਹਿਤ)

# ਭਾਰਤੀ ਦੂਰਦਰਸ਼ਨ ਅਤੇ ਬੱਚੇ-2

*ਬਲਵਿੰਦਰ ਬਰਨਾਲਾ*

ਇਸ ਵਿਸ਼ੇ ਅਧੀਨ ਪਹਿਲੇ ਭਾਗ ਵਿਚ ਅਸੀ ਭਾਰਤੀ ਦੂਰਦਰਸ਼ਨ ਵਲੋਂ ਬੱਚਿਆਂ ਦੀ ਮਾਨਸਿਕਤਾ ਉਪਰ ਪਾਏ ਜਾਂਦੇ ਅੰਧ-ਵਿਸ਼ਵਾਸੀ ਅਸਰਾਂ ਦੀ ਗੱਲ ਕੀਤੀ ਸੀ। ਸੰਖੇਪ ਰੂਪ ਵਿਚ ਕੁਝ ਡਾਕਟਰਾਂ ਦੀਆਂ ਰਾਵਾਂ ਵੀ ਦਿੱਤੀਆਂ ਸਨ ਕਿ ਸਮੁੱਚੇ ਰੂਪ ਵਿਚ ਦੂਰਦਰਸ਼ਨ ਦੇ ਪ੍ਰੋਗਰਾਮ ਬੱਚਿਆਂ ਦੀ ਮਾਨਸਿਕਤਾ ਕਿਧਰ ਨੂੰ ਢਾਲਣਾ ਚਾਹੁੰਦੇ ਹਨ। ਅਲਫ ਲੈਲਾ, ਕ੍ਰਿਸ਼ਨਾ ਸੀਰੀਅਲ ਜੋ ਅੱਜ ਕੱਲ ਜਾਰੀ ਹਨ ਅਤੇ ਮਹਾਭਾਰਤ ਅਤੇ ਰਮਾਇਣ ਵਰਗੇ ਸੀਰੀਅਲ ਢੁਕਵੇਂ ਸਮਿਆਂ ਤੇ ਇਕ ਗਿਣੀ ਮਿਥੀ ਸਾਜਿਸ਼ ਅਧੀਨ ਦਿੱਤੇ ਜਾਂਦੇ ਹਨ। ਐਤਵਾਰ ਦਾ ਦਿਨ ਦੂਰਦਰਸ਼ਨ ਵਲੋਂ ਕੇਵਲ ਤੇ ਕੇਵਲ ਅੰਧਵਿਸਵਾਸ਼ ਦੇ ਪ੍ਰਚਾਰ ਲਈ ਵਰਤਿਆ ਜਾਂਦਾ ਹੈ। ਹੁਣ ਸਵੇਰ ਵੇਲੇ 'ਗੁਡ ਮੌਰਨਿੰਗ ਇੰਡੀਆ' ਨਾਮ ਹੇਠ ਆਉਂਦਾ ਪ੍ਰੋਗਰਾਮ ਜਿਥੇ ਹਲਕੀ ਜਿਹੀ ਵਿਗਿਆਨਕ ਸ਼ੈਲੀ ਵਿੱਚ ਵੀ ਮੂੰਹ ਮਾਰ ਲੈਂਦਾ ਹੈ, ਉਥੇ 'ਰਾਸ਼ੀ ਫਲ' ਨੂੰ ਉਚੇਚੇ ਰੂਪ ਵਿੱਚ ਪ੍ਰਚਾਰਿਆ ਜਾਂਦਾ ਹੈ। ਈਸਾ ਮਸੀਹ ਦੀਆਂ ਅੱਖਾਂ ਵਿਚੋਂ 'ਅੱਥਰੂ' ਆਉਣ ਦੀ ਗੱਲ ਨੂੰ ਵੀ ਵਿਸੇਸ਼ ਤੌਰ ਤੇ ਪ੍ਰਚਾਰਿਆ ਗਿਆ। ਵਧੇਰੇ ਸਮਾਂ ਇਸ "ਚਮਤਕਾਰੀ" ਘਟਨਾ ਤੇ ਲਾਇਆ ਗਿਆ, ਜਦੋਂ ਕਿ ਬਹੁਤ ਹੀ ਦਬਵੀਂ ਸੁਰ ਅੰਦਰ ਇਹ ਵੀ ਕਹਿ ਦਿੱਤਾ ਗਿਆ ਕਿ ਕੁਝ ਲੋਕਾਂ ਦਾ ਖਿਆਲ ਹੈ ਕਿ ਸ਼ਾਇਦ ਇਹ ਅਥਰੂ ਨਾ ਹੋਣ। ਇਕ ਮਿਸਤਰੀ ਦੇ ਬਿਆਨ ਵੀ ਦਵਾਏ ਗਏ ਜੋ ਕਹਿੰਦਾ ਹੈ ਕਿ ਈਸਾ ਮਸੀਹ ਦੇ ਬੁੱਤ ਦੀਆਂ ਅੱਖਾਂ ਵਿਚੋਂ ਅਥਰੂਆਂ ਦਾ ਵਗਣਾ ਭੈੜਾ ਵਾਪਰਨ ਦਾ ਅਪਸ਼ਗਨ ਹੈ।

ਅਸੀਂ ਪਹਿਲਾਂ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਦੂਰਦਰਸ਼ਨ ਇਕ ਖਾਸ ਵਰਗ ਦੇ ਲੋਕਾਂ ਦੇ ਹੱਥਾਂ ਵਿਚ ਨੱਚ ਰਿਹਾ ਹੈ ਅਤੇ ਉਸੇ ਵਰਗ ਦੇ ਹਿੱਤਾਂ ਦੀ ਰਖਵਾਲੀ ਕਰਦਾ ਹੈ। ਸਾਡੇ ਬੱਚਿਆਂ ਦੇ ਮਨਾਂ ਅੰਦਰ ਅਜੀਬ ਅਨਕਿਆਸੇ ਡਰ ਅਤੇ ਸਹਿਮ ਦਾ ਵਾਤਾਵਰਣ ਸਿਰਜਕੇ, ਉਨ੍ਹਾਂ ਨੂੰ ਅਸਲ ਲੀਹੋਂ ਉਤਾਰਕੇ ਜਿੰਦਗੀ ਦੀਆਂ ਸਮੱਸਿਆਵਾਂ ਨੂੰ ਨਜਿਠਣ ਦੇ ਤਰਕਸ਼ੀਲ ਨਜਰੀਏ ਤੋਂ ਪਾਸੇ ਲਿਜਾਣ ਦੇ ਬੁਰੇ ਮਨਸੂਬਿਆਂ ਦੇ ਪੈਰਵੀ ਕਰ ਰਿਹਾ ਹੈ। ਦੂਰਦਰਸ਼ਨ ਦੇ ਥੋਥੇ ਅਤੇ ਮੰਤਵ ਰਹਿਤ ਪ੍ਰੋਗਰਾਮ, ਬੱਚਿਆਂ ਨੂੰ ਫਿਲਮਾਂ ਅਤੇ ਫਿਲਮੀ ਗੀਤਾਂ ਤੱਕ ਸੀਮਤ ਕਰਕੇ, 21 ਵੀਂ ਸਦੀ ਦੀ ਆ ਰਹੀ ਵਿਗਿਆਨਿਕ ਝਲਕ (ਇਸ ਸਦੀ ਅੰਦਰ ਵਿਗਿਆਨ ਦੀਆਂ ਲੱਭਤਾਂ ਦੀ ਹਨੇਰੀ ਆ ਜਾਵੇਗੀ ਅਤੇ ਅੰਧਵਿਸ਼ਵਾਸ ਇਸ ਅੱਗੇ ਨਹੀਂ ਟਿਕੇਗਾ) ਨੂੰ ਵੀ ਉਹਨਾਂ ਦੇ ਮਨਾਂ ਅੰਦਰ ਧੁੰਦਲਾ ਕਰਕੇ ਉਹਨਾਂ ਅੰਦਰ ਲਾਈਲੱਗਤਾ ਦੇ ਰੁਝਾਨ ਨੂੰ ਪੱਕਾ ਕਰਨ ਦਾ ਸਾਧਨ ਮਾਤਰ ਹਨ।

ਮਾਪੇ ਅਤੇ ਸੁਹਿਰਦ ਅਧਿਆਪਕਾਂ ਨੂੰ ਫਿਰ ਕੀ ਕਰਨਾ ਚਾਹੀਦਾ ਹੈ ........।

ਸੁਆਲ ਉਠਦਾ ਹੈ ਕਿ ਦੂਰਦਰਸ਼ਨ ਆਪਣਾ ਅਜਿਹਾ ਰੋਲ ਹਰ ਹਾਲਤ ਵਿਚ ਜਾਰੀ ਰਖੇਗਾ ਹੀ ਕਿਉਂ ਕਿ ਉਹ ਸਮਾਜ ਦੇ ਇੱਕ ਬਹੁਤ ਹੀ ਵਿਕਸਤ ਅਤੇ ਪੈਸੇ ਵਾਲੇ ਵਰਗ ਦੇ ਹਿੱਤਾਂ ਦੀ ਪੈਰਵਾਹੀ ਕਰਦਾ ਹੈ। ਇਸ ਵਰਗ ਦੇ ਹਿੱਤ ਇਸੇ ਵਿਚ ਹੀ ਸੁਰੱਖਿਅਤ ਹਨ ਕਿ ਸਧਾਰਨ ਲੋਕ ਅੰਧਵਿਸ਼ਵਾਸ, ਪੂਜਾ ਪਾਠ, ਕਿਸਮਤ, ਰੱਬ ਵਰਗੇ ਗੈਰ ਵਿਗਿਆਨਕ ਸੰਕਲਪਾਂ ਵਿਚ ਹੀ ਉਲਝੇ ਰਹਿਣ ਅਤੇ ਉਹਨਾਂ ਦੀ ਹੋ ਰਹੀ ਲੁੱਟ ਅਤੇ ਜਹਾਲਤ ਭਰੀ ਜਿੰਦਗੀ ਵਰਗੇ ਅਹਿਮ ਸੁਆਲਾਂ ਤੱਕ ਸਮਝ ਨਾ ਅਪੜੇ ਸਾਡੇ ਮਾਪਿਆਂ ਅਤੇ ਅਧਿਆਪਕਾਂ ਵਿੱਚ ਵੀ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਅੰਧਵਿਸ਼ਵਾਸ ਭਾਰੂ ਹੈ। ਸੋ ਇਥੇ ਸੁਹਿਰਦ ਅਤੇ ਸਮਾਜਿਕ ਸੇਵਾ ਨੂੰ ਪ੍ਰਣਾਏ ਅਧਿਆਪਕਾਂ ਨੂੰ ਹੋਰ ਸਖਤ ਮਿਹਨਤ ਕਰਨੀ ਪਵੇਗੀ। ਬੱਚਿਆਂ ਦੇ ਮਾਪਿਆਂ ਤੱਕ ਵੀ ਪਹੁੰਚ ਕਰਨੀ ਪਵੇਗੀ। ਸੱਚੇ ਅਤੇ ਸੁੱਚੇ ਵਿਚਾਰਾਂ ਦਾ ਸੂਰਜ ਅਨੇਕਾਂ ਹਨੇਰੀਆਂ ਧਰਤੀਆਂ ਨੂੰ ਰੁਸ਼ਨਾਉਣ ਦੇ ਸਮਰੱਥ ਹੋਵੇਗਾ। ਲੋੜ ਦ੍ਰਿੜਤਾ ਅਤੇ ਦਲੇਰੀ ਦੀ ਹੈ ਅਤੇ ਜਿੰਦਗੀ ਪ੍ਰਤੀ ਹੋਰ ਵਧੇਰੇ ਡੂੰਘਾਈ ਤੱਕ ਸਮਝ ਤਹਿ ਕਰਕੇ ਇਸ ਨੂੰ ਮਾਪਿਆਂ ਵਿਚ ਪ੍ਰਚਾਰਨ ਦੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੈਂਕੜੇ ਮੈਂਬਰ ਕਿੱਤੇ ਵਜੋਂ ਅਧਿਆਪਕ ਹਨ। ਜਿਥੇ ਕਿਤੇ ਵੀ ਉਹ ਕੰਮ ਕਰਦੇ ਹਨ ਉਹਨਾਂ ਦਾ ਰੋਜਾਨਾ ਦਾ ਵਿਵਹਾਰ ਅਤੇ ਵਿਗਿਆਨਿਕ ਨਜ਼ਰੀਆ ਬੱਚਿਆਂ ਅੰਦਰ ਸਾਰਥਿਕ ਅਸਰ ਛਡਦਾ ਹੈ। ਇਹਨਾਂ ਅਧਿਆਪਕਾਂ ਵੱਲੋਂ ਬੱਚਿਆਂ ਦੇ ਮਨਾਂ ਅੰਦਰਲੇ ਭਰਮਾਂ ਨੂੰ ਨਵਿਰਤ ਕਰਕੇ ਲੁਹਾਏ ਤਬੀਤ-ਧਾਗੇ ਜਿਥੇ ਬੱਚੇ ਉਪਰ ( ਭੈ ਰਹਿਤ ਵਾਤਾਵਰਨ ਸਿਰਜਕੇ) ਉਸਾਰੂ ਅਸਰ ਛੱਡਦੇ ਹਨ ਉਥੇ ਮਾਪਿਆਂ ਉਪਰ ਵੀ ਇਸਦਾ ਅਸਰ ਪਹੁੰਚਦਾ ਹੈ। ਉਹਨਾਂ ਨਾਲ ਸੰਪਰਕ ਦੀ ਲਗਾਤਾਰਤਾ ਉਹਨਾਂ ਦੀ ਜੀਵਨ ਪ੍ਰਤੀ ਸਮਝ ਤਬਦੀਲ ਕਰ ਸਕਦੀ ਹੈ। ਅਧਿਆਪਕ ਦੂਰਦਰਸ਼ਨ ਦੇ ਅਸਰਾਂ ਸਬੰਧੀ ਜਿਥੇ ਆਪਣੀਆਂ ਕਲਾਸਾਂ ਦੌਰਾਨ ਬੱਚਿਆਂ ਨਾਲ ਵਿਚਾਰ ਸਾਂਝੇ ਕਰ ਸਕਦੇ ਹਨ ਉਥੇ ਸੀਰੀਅਲਾਂ ਰਾਹੀਂ ਪੈਦਾ ਕੀਤੇ ਡਰਾਂ ਨੂੰ ਨਵਿਰਤ ਵੀ ਕਰ ਸਕਦੇ ਹਨ। ਤਰਕਸ਼ੀਲ ਸੁਸਾਇਟੀ ਨਾਲ ਸਬੰਧਿਤ ਅਧਿਆਪਕਾਂ ਪਾਸ ਤਰਕਸ਼ੀਲ ਨਜ਼ਰੀਏ ਸਬੰਧੀ ਅਮਲੀ ਤਜਰਬਾ ਹੈ। ਇਸ ਅਮਲੀ ਤਜਰਬੇ ਨੂੰ ਬੱਚਿਆਂ ਨਾਲ ਨਾ ਕੇਵਲ ਉਹ ਸਾਂਝਾ ਕਰਨ ਸਗੋਂ ਉਹ ਬੱਚਿਆਂ ਨੂੰ ਵੀ ਇਸ ਪ੍ਰਕਿਰਿਆ ਵਿਚ



ਪਾਕੇ ਉਹਨਾਂ ਦੀ ਮਾਨਸਿਕਤਾ ਵਿਚ ਸਥਿਰਤਾ ਦਾ ਵਾਤਾਵਰਨ ਪੈਦਾ ਕਰਨ। ਸਕੂਲ ਵਿਚ ਕੰਮ ਕਰਦੇ ਵਿਗਿਆਨ ਦੇ ਅਧਿਆਪਕਾਂ ਦਾ ਇੱਕ ਹਿੱਸਾ ਖੁਦ ਵੀ ਅੰਧਵਿਸ਼ਵਾਸੀ ਹੈ ਪ੍ਰੰਤੂ ਸੁਚੇਤ ਅਧਿਆਪਕ ਉਹਨਾਂ ਦੀ ਘਾਟ ਦੀ ਪੂਰਤੀ ਕਰਕੇ ਸਕੂਲੀ ਵਾਤਾਵਰਣ ਨੂੰ ਵਿਗਿਆਨ ਪੱਖੀ ਬਣਾਕੇ ਅਜਿਹੇ ਅਧਿਆਪਕਾਂ ਉਪਰ ਦਬਾਅ ਬਣਾ ਸਕਦੇ ਹਨ ਕਿ ਉਹ ਆਪਣੇ ਫਰਜਾਂ ਨੂੰ ਪਛਾਣਨ। ਵਿਗਿਆਨ ਦੀਆਂ ਨਿੱਕੀਆਂ ਨਿਕੀਆਂ ਖੇਡਾਂ, ਜਿਨ੍ਹਾਂ ਨੂੰ ਪਾਖੰਡੀ ਸਾਧ 'ਚਮਤਕਾਰੀ' ਸ਼ਕਤੀਆਂ ਵਜੋਂ ਪ੍ਰਚਾਰਦੇ ਹਨ, ਨੂੰ ਬੱਚਿਆਂ ਸਾਹਮਣੇ ਕਰਕੇ ਵਿਖਾਉਣ ਅਤੇ ਉਹਨਾਂ ਦੀ ਵਿਆਖਿਆ ਕਰਨ ਨਾਲ ਬੱਚੇ ਅੰਦਰ ਦਬੀ ਤਰਕਸ਼ੀਲਤਾ ਨੂੰ ਉਜਾਗਰ ਕੀਤਾ ਜਾ ਸਕਦਾ ਹੈ।

ਲੋੜ ਅੱਜ ਹਰ ਪਾਸੇ ਵਿਗਿਆਨਕ ਵਾਤਾਵਰਣ ਸਿਰਜਣ ਦੀ ਹੈ। ਤਰਕਸ਼ੀਲ ਸੁਸਾਇਟੀ ਆਪਣਾ ਭਰਵਾਂ ਅਤੇ ਦਲੇਰਾਨਾ ਯੋਗਦਾਨ ਪਾ ਰਹੀ ਹੈ। ਖਾਸ ਕਰ ਪਿੰਡਾਂ ਅੰਦਰ ਤਾਂ ਅਜੇ ਅੱਖਰਾਂ ਦੀ ਸਾਖਰਤਾ ਦੀ ਕਿਰਨ ਵੀ ਘਰ ਘਰ ਨਹੀਂ ਪੁੱਜੀ। ਸ਼ਹਿਰਾਂ ਤੋਂ ਦੂਰ ਦੁਰਾਡੇ ਦੇ ਪਿੰਡਾਂ ਅੰਦਰ ਬਹੁਤ ਹੀ ਸਰਲ ਅਤੇ ਮਿਤਰਾਨਾਂ ਭਾਸ਼ਾ ਰਾਹੀ ਵਿਗਿਆਨਿਕ ਵਿਚਾਰਾਂ ਦੇ ਪ੍ਰਸਾਰ ਦੀ ਲੋੜ ਹੈ। ਦੂਰਦਰਸ਼ਨ ਵਰਗੇ ਸ਼ਕਤੀਸ਼ਾਲੀ ਮੀਡੀਏ ਦੇ ਬਦਲ ਵਿੱਚ ਕੁਝ ਤਲਾਸ਼ਣ ਦੀ ਲੋੜ ਹੈ। ਮਾਪੇ-ਅਧਿਆਪਕਾਂ ਦੀਆਂ ਸਕੂਲਾਂ ਵਿਚ ਉਸਰੀਆਂ ਕਾਗਜ਼ੀ ਜਥੇਬੰਦੀਆਂ ਨੂੰ ਅਸਲੀ ਜਾਮਾਂ ਪਹਿਨਾਕੇ, ਪਿੰਡਾਂ ਦੀਆਂ ਪੰਚਾਇਤਾਂ ਨੂੰ ਪ੍ਰੇਰਕੇ ਪਿੰਡ ਪੱਧਰ ਤੇ ਵਿਗਿਆਨਿਕ ਨਜ਼ਰੀਏ ਨੂੰ ਪ੍ਰਣਾਈਆ ਆਡੀਓ ਤੇ ਵੀਡੀਓ ਕੈਸਟਾਂ ਅਤੇ ਟੀ.ਵੀ. ਸੈਟਾਂ ਦੇ ਪ੍ਰਬੰਧ ਕਰਵਾਉਣ ਵਿੱਚ ਅਧਿਆਪਕ ਅਤਿਅੰਤ ਮਹੱਤਵ ਪੂਰਨ ਰੋਲ ਨਿਭਾਉਣ ਦੇ ਸਮਰੱਥ ਹੈ। ਸਮਾਜ ਸੇਵਾ ਦੇ ਸੁਚੇ ਕਾਰਜ ਨੂੰ ਅਪਨਾਉਣ ਲਈ ਤਿਆਗ ਅਤੇ ਸਮਰਪਿਤ ਹੋਣ ਵਾਲੀ ਭਾਵਨਾਂ ਰਖਦੇ ਅਧਿਆਪਕਾਂ ਨੂੰ ਅੱਗੇ ਆਉਣ ਅਤੇ ਲਿਆਉਣ ਦੀ ਲੋੜ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵੀ ਅਜਿਹੇ ਕਾਰਜਾਂ ਨੂੰ ਸਿਰੇ ਚੜ੍ਹਾਉਣ ਲਈ ਅਹਿਮ ਭੂਮਿਕਾ ਨਿਭਾਉਣ ਦੇ ਸਮਰੱਥ ਹੈ।

ਦੂਰਦਰਸ਼ਨ ਦੇ ਦੂਰ ਪ੍ਰਭਾਵਾਂ ਨੂੰ ਸਾਫ ਕਰਨ ਲਈ ਕਾਲਜ, ਯੂਨੀਵਰਸਿਟੀਆਂ ਆਦਿ ਵਿੱਚ ਵੀ ਸੁਹਿਰਦ ਅਤੇ ਵਿਗਿਆਨਕ ਸੋਚ ਨੂੰ ਪ੍ਰਣਾਏ ਅਧਿਆਪਕਾਂ ਨੂੰ ਅੱਗੇ ਆਉਣਾ ਚਾਹੀਦਾ ਹੈ।

ਘਰਾਂ ਅੰਦਰ ਸੁਚੇਤ ਅਤੇ ਅਗਾਂਵਧੂ ਮਾਪਿਆਂ ਨੂੰ ਚਾਹੀਦਾ ਹੈ ਕਿ ਟੀ.ਵੀ. ਸੈਟ ਅੱਗੇ ਜਦ ਵੀ ਬੱਚੇ ਬੈਠਦੇ ਹਨ ਤਾਂ ਉਹ ਉਹਨਾਂ ਦਾ ਸਾਥ ਦੇਣ, ਖਾਸ ਕਰਕੇ ਅੰਧਵਿਸ਼ਵਾਸੀ ਸੀਰੀਅਲਾਂ ਸਮੇਂ ਵਿਖਾਏ ਜਾਂਦੇ ਵਿਗਿਆਨਿਕ ਟਰਿੱਕਾਂ, ਜਿੰਨ੍ਹਾਂ ਨੂੰ ਚਮਤਕਾਰੀ ਸ਼ਕਤੀਆਂ ਵਜੋਂ ਪ੍ਰਚਾਰਿਆ ਜਾਂਦਾ ਹੈ, ਬਾਰੇ ਉਹ ਨਾਲੋ ਨਾਲ ਵਿਆਖਿਆ ਕਰਕੇ ਉਹਨਾਂ ਦੇ ਅਨੇਕਾਂ ਭਰਮ ਨਵਿਰਤ ਕਰਦੇ ਰਹਿਣ। ਇਸ ਨਾਲ, ਜਿਥੇ ਦੂਰਦਰਸ਼ਨ ਦੇ ਅਜਿਹੇ ਸੀਰੀਅਲਾਂ ਰਾਹੀਂ ਬੱਚਿਆਂ ਅੰਦਰ ਵਿਗਸਦੇ ਅਨੇਕਾਂ ਖਤਰਨਾਕ ਡਰ ਅਤੇ ਸਹਿਮ ਦੂਰ ਹੁੰਦੇ ਰਹਿਣਗੇ ਉਥੇ ਉਹਨਾਂ ਦੀ ਸੋਚ ਵਿਚ ਵਿਗਿਆਨਿਕ ਲੀਹਾਂ ਵਾਲੇ ਪਾਸੇ ਮੋੜ ਆਵੇਗਾ। ਉਹਨਾਂ ਦਾ ਨਜ਼ਰੀਆ ਸਾਰਥਿਕ, ਤਰਕਸ਼ੀਲ ਅਤੇ ਸੁਭਾਵਿਕ ਬਣੇਗਾ। ਅਜਿਹਾ ਕਰਨ ਲਈ ਮਾਪਿਆਂ ਨੂੰ ਕੰਮਾਂ ਕਾਰਾਂ ਵਿੱਚ ਲੋੜ ਮੁਤਾਬਿਕ ਤਬਦੀਲੀ ਕਰਨੀ ਪਵੇਗੀ। ਕਈ ਵਾਰ ਅਜਿਹਾ ਕਰਨਾ ਮੁਸ਼ਕਿਲ ਹੋਣ ਕਾਰਨ ਬੱਚੇ ਆਪਣੇ ਤੌਰ ਇਕੱਲੇ ਹੀ ਟੀ.ਵੀ. ਵਾਚਦੇ ਹਨ। ਇਸ ਨਾਲ ਬੱਚਿਆਂ ਦੀ ਮਾਨਸਿਕਤਾ ਗ੍ਰਹਿਣੀ ਜਾਂਦੀ ਹੈ। ਜਦੋਂ ਅਜਿਹਾ ਕਰਨਾ ਅਸੰਭਵ ਹੋਵੇ ਤਾਂ ਬੱਚਿਆਂ ਨੂੰ ਟੀ.ਵੀ. ਦੇ ਅਜਿਹੇ ਪ੍ਰੋਗਰਾਮ ਦੇਖਣ ਤੋਂ ਵਰਜ਼ਿਆ ਜਾਵੇ। ਕੁਝ ਮਾਪੇ ਮੇਰੇ ਆਪਣੇ ਨੋਟਿਸ ਵਿੱਚ ਆਏ ਹਨ ਜਿੰਨਾਂ ਬੱਚਿਆਂ ਲਈ ਟੀ.ਵੀ. ਵੇਖਣ ਦਾ ਸਮਾਂ ਨਿਸਚਿਤ ਕੀਤਾ ਹੋਇਆ ਹੈ ਅਤੇ ਬੱਚੇ ਨੂੰ ਉਸ ਸਮੇਂ ਹੀ ਟੀ.ਵੀ. ਵੇਖਣ ਦੀ ਇਜ਼ਾਜ਼ਤ ਦਿੱਤੀ ਜਾਂਦੀ ਹੈ। ਜਦ ਵੀ ਉਹ ਕਦੇ ਮਜਬੂਰਨ (ਭਾਵ ਬੱਚਿਆਂ ਦੀ ਜ਼ਿਦ ਕਾਰਨ) ਅਜਿਹੇ ਪ੍ਰੋਗਰਾਮ ਦੇਖਣ ਦੀ ਇਜ਼ਾਜ਼ਤ ਦੇਣ ਤਾਂ ਉਹ ਮਿਤਰਾਨਾ ਵਰਤਾਵ ਕਰਦਿਆਂ ਖੁਦ ਵੀ ਉਹਨਾਂ ਦਾ ਸਾਥ ਦੇਣ।

ਖਾਸ ਕਰ ਮੱਧ-ਵਰਗੀ ਮਾਪੇ, ਜਿੰਨ੍ਹਾਂ ਪਾਸ ਟੀ.ਵੀ. ਜਾਂ ਇਸਦੇ ਨਾਲ ਵੀਡੀਓ ਆਦਿ ਦਾ ਵੀ ਪ੍ਰਬੰਧ ਹੈ, ਉਹ ਵਿਗਿਆਨਿਕ ਨਜ਼ਰੀਏ ਤੋਂ ਤਿਆਰ ਕੀਤੀਆ ਕੈਸਟਾਂ ਦਾ ਪ੍ਰਬੰਧ ਕਰਕੇ ਬੱਚਿਆਂ ਦੀ ਸੋਚ ਵਿੱਚ ਉਸਾਰੂ ਤਬਦੀਲੀ ਕਰ ਸਕਦੇ ਹਨ। ਜਦ ਬੱਚਿਆਂ ਅੰਦਰ ਹਰ ਇਕ ਵਰਤਾਰੇ ਨੂੰ ਵਾਚਣ ਦਾ ਨਜ਼ਰੀਆਂ ਵਿਗਿਆਨਕ ਹੋ ਜਾਂਦਾ ਹੈ ਤਾਂ ਫਿਰ ਉਹਨਾਂ ਦੀ ਹਰ ਵਰਤਾਰੇ ਨੂੰ ਪਰਖਣ ਲਈ ਉਤਸੁਕਤਾ ਹੋਰ ਤਿੱਖੇ ਰੂਪ ਵਿਚ ਉਭਰਦੀ ਹੈ ਅਤੇ ਬੱਚੇ ਵਹਿਮੀ ਅਤੇ ਭਰਮੀ ਵਰਤਾਰਿਆਂ ਤੋਂ ਉਭਰਨ ਲਈ ਆਪਣੀ ਅੰਤਰ ਸੂਝ ਦਾ ਸਹਾਰਾ ਲੈਕੇ ਸੋਚ ਨੂੰ ਹੋਰ ਪਕੇਰਿਆ ਕਰਨ ਦੀ ਆਦਤ ਪਾ ਲੈਂਦੇ ਹਨ।

ਇਸ ਤਰ੍ਹਾਂ ਮਾਪੇ ਅਤੇ ਅਧਿਆਪਕ ਰਲਕੇ ਅਤੇ ਅਮਲੀ ਜਥੇਬੰਦੀਆਂ ਬਣਾਕੇ ਜਿੱਥੇ ਦੂਰਦਰਸ਼ਨ ਦੇ ਅਸ਼ਲੀਲ, ਗੈਰਵਿਗਿਆਨਿਕ ਪ੍ਰੋਗਰਾਮਾਂ ਦੇ ਖੰਡਨ ਲਈ ਜਥੇਬੰਦਕ ਪਹੁੰਚ ਅਪਨਾਉਣ ਉਥੇ ਵਿਗਿਆਨਿਕ ਵਾਤਾਵਰਣ ਸਿਰਜਣ ਵੱਲ ਸਿਰਤੋੜ ਯਤਨ ਕਰਕੇ ਬੱਚਿਆਂ ਅੰਦਰ ਵਿਗਿਆਂਨਿਕ ਸੋਚ ਪੈਦਾ ਕਰਨ ਅਤੇ ਉਹਨਾਂ ਦੀ ਮਾਨਸਿਕ ਸਥਿਰਤਾ ਲਈ ਸਾਰਥਿਕ ਰੋਲ ਅਦਾ ਕਰਨ ਵੱਲ ਵਿਸ਼ੇਸ ਮੁਹਿੰਮ ਦੇ ਰੂਪ ਵਿਚ ਉਹ ਅੱਗੇ ਆਉਣ। ਦੂਰਦਰਸ਼ਨ ਦੇ ਗੈਰਵਿਗਿਆਨਿਕ ਅਤੇ ਅਸ਼ਲੀਲ ਪ੍ਰੋਗਰਾਮਾਂ ਦੀ ਹਨੇਰੀ ਨੂੰ ਠੱਲਣ ਲਈ ਇਸਦੀ ਬੇ-ਹੱਦ ਲੋੜ ਹੈ।

# "ਸੱਪਾਂ ਸੰਬੰਧੀ ਜਾਣਕਾਰੀ"

*ਨਰਿੰਦਰ ਸੰਘਾ*

ਜਿਸ ਦੀ ਜੀਭ ਦੋ-ਫਾੜ ਹੋਵੇ ਉਸਨੂੰ ਹੀ ਸੱਪ ਜਿਹਾ ਜਾਂਦਾ ਹੈ। ਸੱਪ ਨੂੰ ਦੇਖਕੇ ਹੀ ਮੌਤ ਨਜ਼ਰ ਆਉਣ ਲੱਗਦੀ ਹੈ, ਜਿਵੇਂ ਸ਼ੱਪ ਦਾ ਦੂਸਰਾ ਨਾਂ ਮੌਤ ਹੋਵੇ।

**ਸੱਪਾਂ ਦੀਆਂ ਕਿਸਮਾਂ :-** ਸੰਸਾਰ ਵਿਚ ਸੱਪਾਂ ਦੀਆਂ 2000 ਤੋਂ ਵੱਧ ਕਿਸਮਾਂ ਹਨ, ਜਿਨ੍ਹਾਂ ਵਿਚੋਂ 600 ਦੇ ਕਰੀਬ ਸੱਪ ਜਹਿਰੀਲੇ ਹਨ। ਭਾਰਤ ਵਿਚ 236 ਕਿਸਮਾਂ ਦੇ ਸੱਪ ਹਨ, ਇਨ੍ਹਾਂ ਵਿਚੋਂ ਤਕਰੀਬਨ 50 ਜਹਿਰੀਲੇ ਹਨ। ਸਮਝਣ ਵਾਲੀ ਗੱਲ ਤਾਂ ਇਹ ਹੈ ਕਿ ਸਾਰੇ ਸੱਪ ਜਹਿਰੀਲੇ ਨਹੀਂ ਹੁੰਦੇ। ਪੰਜਾਬ ਵਿੱਚ ਜਿਆਦਾਤਰ ਕਾਲਾ ਨਾਗ ਅਤੇ ਚਾਰ-ਲੱਤਾ (ਚੰਨਣ ਗੀਰਾ) ਨੂੰ ਖਤਰਨਾਕ ਮੰਨਿਆ ਜਾਂਦਾ ਹੈ। ਕੌਡਾਂ ਵਾਲਾ ਸੱਪ, ਚਿਤਕਬਰਾ ਖੜੱਪਾ ਤੇ ਆਰੀ ਵਰਗੀ ਸ਼ਕਲ ਵਾਲਾ ਖੜੱਪਾ ਇਹ ਵੀ ਹਾਨੀਕਾਰਕ ਹਨ। ਸਮੁੰਦਰੀ ਸੱਪ, ਪਿੱਟ ਵਾਈਪਰ, ਨਾਗ ਰਾਜ (ਕਿੰਗ ਕੋਬਰਾ) ਤੇ ਮੂੰਗੀਆ ਸੱਪ ਵੀ ਜਹਿਰੀਲੇ ਹਨ ਅਤੇ ਇਹ ਘੱਟ ਹੀ ਮਿਲਦੇ ਹਨ। ਕਿੰਗ ਕੋਬਰਾ ਘਣੇ ਜੰਗਲਾਂ ਵਿਚ ਰਹਿੰਦਾ ਹੈ। ਸੱਪ ਕੁਦਰਤ ਦਾ ਮਨਮੋਹਕ ਹਿੱਸਾ ਹਨ। ਜਹਿਰੀਲੇ ਸੱਪਾਂ ਲਾਗੇ ਤਾਂ ਬਿਲਕੁਲ ਨਹੀਂ ਜਾਣਾ ਚਾਹੀਦਾ ਪਰ ਹਾਨੀਕਾਰਕ ਸੱਪ ਨੂੰ ਫੜ ਲੈਣ ਨਾਲ ਸਾਰੇ ਸੱਪਾਂ ਪ੍ਰਤੀ ਡਰ ਨਿਕਲ ਜਾਂਦਾ ਹੈ।ਪਰ ਇਹ ਗੱਲ ਜਰੂਰ ਹੀ ਸਿੱਖ ਲੈਣੀ ਚਾਹੀਦੀ ਹੈ ਕਿ ਜਹਿਰੀਲੇ ਸੱਪ ਦੀ ਕੀ ਪਹਿਚਾਣ ਹੈ।

ਸੱਪਾਂ ਵਿੱਚ ਸਭ ਤੋਂ ਲੰਬਾ ਹੋਣ ਕਰਕੇ ਫਨੀਅਰ ਭਾਰਤੀ ਸੱਪ ਪੰਜ ਮੀਟਰ ਦੀ ਲੰਬਾਈ ਤੱਕ ਵਧ ਜਾਂਦਾ ਹੈ ਅਤੇ ਇੱਕ ਮੋਟੇ ਆਦਮੀ ਦੀ ਬਾਂਹ ਨਾਲੋ ਮੋਟਾ ਹੋ ਜਾਂਦਾ ਹੈ। ਦੱਖਣੀ ਅਮਰੀਕਾ ਦਾ ਹਾਨੀਰਹਿਤ ਸੱਪ (*ਏਨਾ ਕੌਡੋ*) ਕਈ ਵਾਰੀ 9 ਮੀਟਰ ਲੰਬਾ ਹੋ ਜਾਂਦਾ ਹੈ ਅਤੇ ਇਹ ਹਿਰਨ ਨੂੰ ਵੀ ਨਿਗਲ ਸਕਦਾ ਹੈ।ਭਾਰਤ ਵਿੱਚ ਚਿਤਕਬਰਾ ਅਜ਼ਗਰ ਸਭ ਤੋਂ ਵੱਡਾ ਸੱਪ ਹੈ, ਇਹ 7-8 ਮੀਟਰ ਲੰਬਾ ਹੋ ਸਕਦਾ ਹੈ। ਦੂਜੇ ਪਾਸੇ "ਵੌਰਮ ਸਨੇਕ" ਰੀਂਗ ਕੇ ਚੱਲਣ ਵਾਲਾ ਸੱਪ, ਗੰਡ-ਗਡੋਏ ਜਿੰਨ੍ਹਾਂ ਛੋਟਾ ਹੁੰਦਾ ਹੈ। ਸੱਪ ਰੁੱਖਾਂ 'ਤੇ, ਜ਼ਮੀਨ ਅੰਦਰ ਜਾਂ ਸਮੁੰਦਰ ਵਿੱਚ ਕਿਤੇ ਵੀ ਹੋ ਸਕਦੇ ਹਨ।ਇਹ ਚੂਹੇ, ਡੱਡੂ, ਮੱਛੀਆਂ ਅਤੇ ਦੂਸਰੇ ਸੱਪਾਂ ਨੂੰ ਵੀ ਖਾ ਸਕਦੇ ਹਨ।ਸੱਪ ਕਦੀ ਵਧਣੋਂ ਬੰਦ ਨਹੀਂ ਹੁੰਦੇ। ਸੋ ਜਿਵੇਂ ਵਧਦੇ ਬੱਚਿਆਂ ਦੇ ਕੱਪੜੇ ਜੁਤੀਆਂ ਆਦਿ ਛੋਟੇ ਹੋ ਜਾਂਦੇ ਹਨ, ਉਸੇ ਤਰ੍ਹਾਂ ਸੱਪਾਂ ਨੂੰ ਨਵੀਂ ਖੱਲ ਦੀ ਜਰੂਰਤ ਪੈਂਦੀ ਹੈ।ਕੁੰਜ ਲਾਹੁਣ ਤੋਂ ਪਹਿਲਾਂ ਸੱਪ ਭੂਸਲਾ ਅਤੇ ਸੁਸਤ ਹੋ ਜਾਂਦਾ ਹੈ ਅਤੇ ਕੁੰਜ ਲਾਹੁਣ ਤੋਂ ਬਾਅਦ ਚੁਸਤ ਤੇ ਚਮਕੀਲਾ ਹੋ ਜਾਂਦਾ ਹੈ।ਸੱਪ ਕੁਝ ਵੀ ਖਾਕੇ ਗੁਜਾਰਾ ਕਰ ਲੈਂਦੇ ਹਨ ਪਰ ਭੁੱਖੇ ਨਹੀਂ ਰਹਿੰਦੇ।ਚੂਹੇ ਖਾਣ ਵਾਲੇ ਸੱਪ ਸਾਡੇ ਲਈ ਲਾਭਦਾਇਕ ਹਨ।ਫਨੀਅਰ ਸੱਪ ਨੂੰ ਇੱਕ ਮੀਟਰ ਲੰਬੀ ਗੋਹ ਖਾਂਦੇ ਦੇਖਿਆ ਗਿਆ ਹੈ।ਸਨੇਕ ਪਾਰਕਾਂ ਵਿੱਚ ਸੱਪਾਂ ਨੂੰ ਚੂਹੇ ਅਤੇ ਚੂਚੇ ਖਿਲਾਏ ਜਾਂਦੇ ਹਨ।ਸੱਪਾਂ ਅੰਦਰ ਚਰਬੀ ਜਮ੍ਹਾਂ ਕਰਨ ਦੀ ਸਮਰੱਥਾ ਹੁੰਦੀ ਹੈ।ਇਸ ਲਈ ਇਨ੍ਹਾਂ ਨੂੰ ਹਰ ਰੋਜ਼ ਖਾਣ ਦੀ ਲੋੜ ਨਹੀਂ ਹੁੰਦੀ।ਛੋਟੇ ਸੱਪ ਕਈ ਦਿਨਾਂ ਮਗਰੋਂ ਇੱਕ ਵਾਰ ਖਾਂਦੇ ਹਨ।ਵੱਡੇ ਸੱਪ ਕਈ ਵਾਰ ਹਫ਼ਤਿਆਂ ਬਲਕਿ ਮਹੀਨਿਆਂ ਤੱਕ ਭੋਜਨ ਤੋਂ ਬਿਨਾਂ ਰਹਿ ਸਕਦੇ ਹਨ।ਸੱਪ ਆਪਣੀ ਜਾਤ ਦੀ ਸੱਪਣੀ ਨਾਲ ਹੀ ਜੋੜੀ ਬਣਾਉਂਦਾ ਹੈ।ਅੰਡੇ ਦੇਣ ਦੀ ਰੁੱਤ ਵਿੱਚ ਸੱਪਣੀ ਆਪਣੀ ਗੰਧ-ਗ੍ਰੰਥੀਆਂ ਵਿੱਚੋਂ ਇੱਕ ਗੰਧ ਛੱਡਦੀ ਹੈ।ਇਹ ਗੰਧ ਨਰ ਸੱਪਾਂ ਨੂੰ ਮਾਦਾ ਲੱਭਣ ਵਿੱਚ ਮਦਦ ਕਰਦੀ ਹੈ।ਸੱਪਣੀ ਦੇ ਆਂਡੇ ਚਿੱਟੇ ਰੰਗ ਦੇ ਅਤੇ ਚਮੜੇ ਵਰਗੇ ਹੁੰਦੇ ਹਨ।ਸਾਰੇ ਸੱਪ ਆਂਡੇ ਨਹੀਂ ਦੇਂਦੇ।ਕੁਝ ਬੱਚੇ ਪੈਦਾ ਕਰਦੇ ਹਨ।ਅਸਲ ਵਿੱਚ ਇਹ ਵੀ ਆਂਡਿਆਂ ਤੋਂ ਹੀ ਪੈਦਾ ਹੁੰਦੇ ਹਨ।ਇਹਨਾਂ ਦੇ ਆਂਡੇ ਮਾਦਾ ਦੇ ਸਰੀਰ ਅੰਦਰ ਫੁੱਟਦੇ ਹਨ।ਸੱਪਾਂ ਦੇ ਬੱਚੇ ਬਰਸਾਤ ਦੇ ਪਹਿਲੇ ਮਹੀਨੇ ਨਿਕਲਦੇ ਹਨ।ਸੱਪਾਂ ਦੀ ਨਜ਼ਰ ਕਮਜ਼ੋਰ ਹੁੰਦੀ ਹੈ ਕਈ ਵਾਰੀ ਇਹ ਆਪਣੀ ਲਾਗਲੀ ਚੀਜ਼ ਨੂੰ ਵੀ ਪਹਿਚਾਣ ਨਹੀਂ ਸਕਦੇ।ਸੱਪ ਦੀ ਸੁੰਘਣ ਸ਼ਕਤੀ ਬਹੁਤ ਤੇਜ ਹੈ।ਮਜ਼ੇ ਦੀ ਗੱਲ ਤਾਂ ਇਹ ਹੈ ਕਿ ਇਸ ਦਾ ਸੁੰਘਣ ਵਾਲਾ ਅੰਗ ਨੱਕ ਨਹੀ ਬਲਕਿ ਦੋ ਫਾੜ ਜੀਭ ਹੈ।ਇਸ ਦੀ ਦੋਫਾੜ ਜੀਭ ਕੁਦਰਤੀ ਤੌਰ ਤੇ ਇਸ ਕਰਕੇ ਬਣੀ ਹੈ ਕਿ ਇਹ ਆਪਣਾ ਸ਼ਿਕਾਰ ਆਸਾਨੀ ਨਾਲ ਫੜ ਸਕੇ।ਇਹ ਸਿੱਧਾ ਚੱਲਦਾ ਹੈ ਅਤੇ ਦੋਫਾੜ ਜੀਭ ਸੱਜੇ-ਖੱਬੇ ਸੁੰਘਦੀ ਹੈ ਜਦੋਂ ਸੱਜੇ ਬੰਨ੍ਹੇ ਵਾਲੀ ਜੀਭ ਦਿਮਾਗ ਨੂੰ ਦੱਸਦੀ ਹੈ ਕਿ ਸ਼ਿਕਾਰ ਇਧਰ ਗਿਆ ਹੈ ਤਾਂ ਇਹ ਸੱਜੇ ਬੰਨ੍ਹੇ ਮੁੜ ਜਾਂਦਾ ਹੈ ਅਤੇ ਜਦੋਂ ਖੱਬੇ ਬੰਨੇ ਵਾਲੀ ਜੀਭ ਦੱਸਦੀ ਹੈ ਤਾਂ ਇਹ ਖੱਬੇ ਬੰਨੇ ਮੁੜ ਜਾਂਦਾ ਹੈ ਤੇ ਸ਼ਿਕਾਰ ਨੂੰ ਝਪਟ ਲੈਂਦਾ ਹੈ।ਸੱਪ ਦੇ ਕੰਨ ਨਹੀਂ ਹੁੰਦੇ ਇਸ ਲਈ ਇਸਨੂੰ ਸੁਣ ਨਹੀਂ ਸਕਦਾ।ਜਦੋਂ ਸਪੇਰਾ ਬੀਨ ਵਜਾਉਂਦਾ ਹੈ ਤਾਂ ਉਹ ਧਰਤੀ ਉੱਤੇ ਆਪਣਾ ਪੈਰ ਵੀ ਮਾਰਦਾ ਹੈ।ਬੀਨ ਦੀਆਂ ਤਰੰਗਾਂ ਤੇ ਧਰਤੀ ਦੀ ਧਮਕ ਨੂੰ ਸੱਪ ਆਪਣੇ ਫੇਫੜਿਆਂ ਰਸਤੇ ਮਹਿਸੂਸ ਕਰਦਾ ਹੈ ਅਤੇ ਉਸਦੇ ਹੱਥ ਵਿੱਚ ਹਿਲਦੀ ਬੀਨ ਨੂੰ ਵੇਖਕੇ ਬਚਾਅ ਲਈ



ਫਨ ਖਿਲਾਰ ਲੈਂਦਾ ਹੈ।ਸੱਪਾਂ ਨੂੰ ਮਾਰਨਾ ਨਹੀਂ ਚਾਹੀਦਾ ਜਦੋਂ ਤੁਹਾਨੂੰ ਸੱਪ ਮਿਲੇ, ਉਸ ਨੂੰ ਇਕੱਲਿਆਂ ਛੱਡ ਦੇਵੋ।ਰਾਤ ਸਮੇਂ ਟਾਰਚ ਲੈ ਕੇ ਚੱਲਣਾ ਚਾਹੀਦਾ ਹੈ ਤਾਂ ਕਿ ਪੈਰ ਕਿਸੇ ਸੱਪ ਤੇ ਨਾ ਆ ਜਾਵੇ।ਜਦੋਂ ਹੀ ਸੱਪ ਉਤੇ ਕੋਈ ਹਮਲਾ ਹੋਵੇਗਾ ਉਹ ਉਦੋਂ ਹੀ ਆਪਣੇ ਬਚਾਅ ਵਾਸਤੇ ਡੰਗ ਮਾਰੇਗਾ।ਸੱਪਾਂ ਦੀ ਖੱਲ ਬਟੂਏ, ਥੈਲੇ ਤੇ ਜੁੱਤੀਆਂ ਬਣਾਉਣ ਲਈ ਵਰਤੀ ਜਾਂਦੀ ਹੈ।ਸੱਪ ਦਾ ਜਹਿਰ ਇੱਕ ਅੱਛਾ ਰਸਾਇਣ ਸਾਬਤ ਹੋਇਆ ਹੈ, ਜਿਸ ਤੋਂ ਦਵਾਈਆਂ ਬਣਦੀਆਂ ਹਨ।ਫਨੀਅਰ ਦੇ ਜਹਿਰ ਤੋਂ ਕੋਬਰੌਕਸੀਨ ਨਾਂ ਦੀ ਦਵਾਈ ਬਣਦੀ ਹੈ ਜੋ ਤੇਜ ਦਰਦਾਂ ਤੋਂ ਆਰਾਮ ਦਿੰਦੀ ਹੈ।

**ਸੱਪਾਂ ਸਬੰਧੀ ਵਹਿਮ-ਭਰਮ ਤੇ ਅੰਧ-ਵਿਸ਼ਵਾਸ :-** ਸੱਪਾਂ ਨੂੰ ਲੈ ਕੇ ਲੋਕਾਂ ਵਿੱਚ ਅਨੇਕਾਂ ਹੀ ਵਹਿਮ-ਭਰਮ ਜੋੜ ਦਿੱਤੇ ਗਏ ਹਨ।ਆਮ ਹੀ ਸੁਣਿਆ ਜਾਂਦਾ ਹੈ ਕਿ ਸੱਪ ਆਪਣੀ ਪੂਛ ਨਾਲ ਡੰਗ ਸਕਦਾ ਹੈ।ਫਲਾਣਾ ਸੱਪ ਲੋਕਾਂ ਦੀਆਂ ਅੱਖਾਂ ਉੱਤੇ ਝਪਟ ਮਾਰਦਾ ਹੈ ਅਤੇ ਬਾਹਰ ਕੱਢ ਲੈਂਦਾ ਹੈ।ਸੱਪ ਦੁੱਧ ਪੀਂਦੇ ਹਨ, ਸੱਪ ਲੜ ਜਾਏ ਤਾਂ ਮਣਕੇ ਨਾਲ ਬਚਿਆ ਜਾ ਸਕਦਾ ਹੈ।ਸੱਪ ਲੜੇ ਤਾਂ ਦੂਜੇ ਪਿੰਡ ਦੀ ਹੱਦ ਅੰਦਰ ਜਾਉ, ਜਹਿਰ ਅਸਲ ਨਹੀਂ ਕਰੇਗਾ।ਅਜਿਹੀਆਂ ਹੋਰ ਪਤਾ ਨਹੀਂ ਕਿੰਨੀਆਂ ਕਹਾਣੀਆਂ ਸੱਪਾਂ ਨਾਲ ਜੁੜੀਆਂ ਹੋਈਆਂ ਹਨ।ਜੇਕਰ ਤੁਸੀਂ ਇਸ ਵਿਸ਼ੇ ਬਾਰੇ ਚੰਗੀ ਤਰ੍ਹਾਂ ਨਹੀਂ ਜਾਣਦੇ ਤਾਂ ਕਿਸੇ ਵੀ ਹੈਰਾਨੀਜਨਕ ਕਹਾਣੀ ਨੂੰ ਮੰਨ ਲੈਣਾ ਆਸਾਨ ਹੁੰਦਾ ਹੈ।ਪਰ ਤੁਹਾਨੂੰ ਪਤਾ ਹੈ ਕਿ ਅਜਿਹੀਆਂ ਕਹਾਣੀਆਂ ਕਿੰਨੀਆਂ ਹਾਸੋਹੀਣੀਆਂ ਤੇ ਖਤਰਨਾਕ ਹੁੰਦੀਆਂ ਹਨ।ਲੋਕਾਂ ਦਾ ਵਿਸ਼ਵਾਸ ਹੈ ਕਿ ਸੱਪ ਦੁੱਧ ਪੀਂਦੇ ਹਨ।ਸਨੇਕ ਪਾਰਕਾਂ ਵਿੱਚ ਆਉਣ ਵਾਲੇ ਲੋਕੀਂ ਕਈ ਵਾਰ ਆਪਣੇ ਨਾਲ ਦੁੱਧ ਲਿਆਉਂਦੇ ਹਨ ਜੋ ਕਰਮਚਾਰੀਆਂ ਦੇ ਚਾਹ ਬਣਾਉਣ ਦੇ ਕੰਮ ਆਉਂਦਾ ਹੈ।ਦੁੱਧ ਸੱਪ ਦਾ ਕੁਦਰਤੀ ਭੋਜਨ ਨਹੀਂ ਹੈ।ਜੰਗਲਾਂ ਵਿੱਚ ਸੱਪਾਂ ਨੂੰ ਦੁੱਧ ਕਿੱਥੋਂ ਮਿਲੇਗਾ ? ਲੋਕ ਇਹ ਵੀ ਦਲੀਲ ਦੇਂਦੇ ਹਨ ਕਿ ਸੱਪ ਗਊਆਂ ਤੇ ਬਕਰੀਆਂ ਨੂੰ ਚੁੰਘ ਜਾਂਦੇ ਹਨ ਪਰ ਉਹ ਇਹ ਨਹੀ ਜਾਣਦੇ ਕਿ ਸੱਪਾਂ ਦੇ ਦੰਦ ਬਹੁਤ ਨੋਕੀਲੇ ਤੇ ਤਿੱਖੇ ਹੁੰਦੇ ਹਨ।ਕੋਈ ਵੀ ਗਾਂ, ਬੱਕਰੀ ਉਸ ਨੂੰ ਸਹਾਰ ਨਹੀਂ ਸਕਦੀ।ਇੱਕ ਹੋਰ ਦੰਦ ਕਥਾ ਮਸ਼ਹੂਰ ਹੈ ਕਿ ਫਨੀਅਰ ਚੂਹੇ ਮਾਰ ਸੱਪ ਨਾਲ ਜੋੜ ਬਣਾਉਂਦੇ ਹਨ।ਇਹ ਬਿਲਕੁਲ ਗਲਤ ਹੈ।ਕਾਂਸੇ ਰੰਗਾ ਰੁੱਖਾਂ ਵਾਲਾ ਸੱਪ ਜਿਹੜਾ ਬਹੁਤ ਘੱਟ ਕੱਟਦਾ ਹੈ ਤੇ ਜਹਿਰੀਲਾ ਵੀ ਨਹੀਂ ਹੁੰਦਾ, ਨਾਲ ਇੱਕ ਊਟ ਪਟਾਂਗ ਵਿਸ਼ਵਾਸ ਜੋੜਿਆ ਜਾਂਦਾ ਹੈ ਕਿ ਇਹ ਵੱਢਣ ਤੋਂ ਬਾਅਦ ਰੁੱਖਾਂ ਉੱਤੇ ਚੜ ਜਾਂਦਾ ਹੈ ਅਤੇ ਉਸ ਵਿਅਕਤੀ ਦੇ ਅੰਤਮ ਸੰਸਕਾਰ ਨੂੰ ਦੇਖਣ ਦੀ ਉਡੀਕ ਕਰਦਾ ਹੈ।ਪੜ੍ਹੇ ਲਿਖੇ ਲੋਕਾਂ ਮੂੰਹੋਂ ਵੀ ਇਹੋ ਜਿਹੀਆਂ ਕਹਾਣੀਆਂ ਸੁਣੀਆਂ ਜਾਂਦੀਆਂ ਹਨ।ਅਮਰੀਕਾ ਵਿੱਚ ਇਹ ਵਿਸ਼ਵਾਸ ਹੈ ਕਿ ਸੱਪ ਆਪਣੀ ਪੂਛ ਨੂੰ ਮੂੰਹ ਵਿੱਚ ਪਾ ਲੈਂਦਾ ਹੈ ਤੇ ਛੱਲੇ ਜਾਂ ਪਹੀਏ ਵਰਗਾ ਬਣ ਜਾਂਦਾ ਹੈ ਅਤੇ ਪਹਾੜੀਆਂ ਵਿੱਚ ਲੋਕਾਂ ਦੇ ਪਿੱਛੇ ਭੱਜਦਾ ਹੈ।ਇੱਕ ਹੋਰ ਅੰਧਵਿਸ਼ਵਾਸ ਹੈ ਕਿ ਜੇ ਤੁਸੀਂ ਕਿਸੇ ਸੱਪ ਨੂੰ ਮਾਰੋ ਤਾਂ ਉਸ ਦਾ ਜੋੜੀਦਾਰ ਸੱਪ ਬਦਲਾ ਲੈਣ ਆਵੇਗਾ।ਇਸ ਗੱਲ ਨੂੰ ਇਸ ਤੱਥ ਨਾਲ ਜੋੜਿਆ ਜਾ ਸਕਦਾ ਹੈ ਕਿ ਹਰ ਸੱਪ ਵਿੱਚ ਗੰਧ ਹੁੰਦੀ ਹੈ ਜੋ ਸੱਪ ਦੇ ਉਤੇਜਿਤ ਹੋਣ ਤੇ ਉਸ ਵਿੱਚੋਂ ਨਿਕਲਦੀ ਹੈ।ਜੇ ਮਾਰਿਆ ਜਾਂ ਜਖਮੀ ਕੀਤਾ ਜਾਏ ਤਾਂ ਸੱਪ ਆਪਣੀ ਗੰਧ ਛੱਡਦਾ ਹੈ।ਹੋ ਸਕਦਾ ਹੈ ਕੋਈ ਲਾਗਲਾ ਸੱਪ ਉਸਨੂੰ ਸੁੰਘ ਲਏ ਅਤੇ ਗੰਧ ਦੀ ਖਿੱਚ ਕਾਰਨ ਉਸ ਦੇ ਕੋਲ ਆ ਜਾਏ ਪਰ ਉਹ ਬੰਦਾ ਮਾਰਨ ਲਈ ਨਹੀਂ ਆਇਆ ਜਿਸ ਨੇ ਸੱਪ ਮਾਰਿਆ ਸੀ।ਇੱਕ ਹੋਰ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਿਸਨੂੰ ਸੱਪ ਲੜਿਆ ਹੈ ਉਹ ਦੂਸਰੇ ਪਿੰਡ ਦੀ ਹੱਦ ਅੰਦਰ ਪਹੁੰਚ ਜਾਏ ਤਾਂ ਜਹਿਰ ਦਾ ਅਸਲ ਖਤਮ ਹੋ ਜਾਂਦਾ ਹੈ।ਇਹ ਬਿਲਕੁਲ ਗਲਤ ਤੇ ਅੰਨ੍ਹਾ ਵਿਸ਼ਵਾਸ ਹੈ।ਇਸ ਨਾਲ ਉਲਟਾ ਜਾਨ ਨੂੰ ਖਤਰਾ ਹੋ ਸਕਦਾ ਹੈ।ਕਈ ਲੋਕ ਕਹਿੰਦੇ ਹਨ ਕਿ ਮਣਕਾ ਲਾਉਣ ਨਾਲ ਜਹਿਰ ਚੂਸਿਆ ਜਾਂਦਾ ਹੈ।ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਜੇ ਪੱਥਰ ਦੀਆਂ ਮੂਰਤੀਆਂ ਦੁੱਧ ਨਹੀਂ ਪੀ ਸਕਦੀਆਂ ਤਾਂ ਇਹ ਬਚੜਾ ਜਿਹਾ ਪੱਥਰ ਦਾ ਮਣਕਾ ਜਹਿਰ ਕਿਵੇਂ ਚੂਸ ਸਕਦਾ ਹੈ।ਇਹ ਜਿਹੜੇ ਜੋਗੀ ਮਣਕੇ ਲਈ ਫਿਰਦੇ ਹਨ, ਇਹਨਾਂ ਵਿੱਚ ਕੋਈ ਵੀ ਗੁਣ ਨਹੀਂ ਹੈ।ਇਹ ਸਿਰਫ਼ ਪੱਥਰ ਦੇ ਕਾਲੇ ਮਣਕੇ ਆਪਣੇ ਵਰਗਿਆਂ ਨੂੰ ਧਰਮ ਦੇ ਭਰਾ ਬਣਾਕੇ ਦੇ ਜਾਂਦੇ ਹਨ ਅਤੇ ਦਾਣੇ ਤੇ ਪੈਸੇ ਠੱਗ ਕੇ ਲੈ ਜਾਂਦੇ ਹਨ।ਜੇਕਰ ਇਹਨਾਂ ਮਣਕਿਆਂ 'ਚ ਕੋਈ ਗੁਣ ਹੋਵੇ ਤਾਂ ਫਿਰ ਇਹ ਆਪਣੇ ਵਰਗੇ ਆਮ ਵਿਅਕਤੀਆਂ ਨੂੰ ਮਣਕੇ ਨਾ ਦੇਣ।ਫਿਰ ਤਾਂ ਇਹ ਖੁਦ ਮਣਕੇ ਲਾਕੇ ਸੱਪਾਂ ਦੇ ਡੰਗੇ ਲੋਕਾਂ ਨੂੰ ਬਚਾਕੇ ਪੈਸੇ ਕਮਾਉਣ ਦਾ ਢੰਗ ਵਰਤਣ।ਪਰਖ ਕਰਨ ਵਾਸਤੇ ਤੁਸੀਂ ਇਹਨਾਂ ਨੂੰ ਕਹੋ ਕਿ ਸੱਪ ਸਾਡਾ ਹੋਵੇਗਾ ਤੇ ਅਸੀਂ ਤੁਹਾਨੂੰ ਸੱਪ ਲੜਾਉਂਦੇ ਹਾਂ ਜੇਕਰ ਤੁਸੀ ਇਸ ਮਣਕੇ ਨਾਲ ਬਚ ਸਕਦੇ ਹੋ ਤਾਂ ਬਚਕੇ ਵਿਖਾਉ।ਇਹ ਬਿਲਕੁਲ ਤਿਆਰ ਨਹੀਂ ਹੋਣਗੇ।ਇੱਕ ਹੋਰ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜੇ ਦੋ ਸੱਪ ਪ੍ਰੇਮ ਕਰ ਰਹੇ ਹੋਣ ਤਦ ਉਹਨਾਂ ਉੱਤੇ ਕੋਈ ਕੱਪੜਾ ਜਾਂ ਸਿਰ ਦਾ ਸਾਫ਼ਾ ਸੁੱਟ ਦੇਈਏ ਤਾਂ ਫਿਰ ਉਸ ਕੱਪੜੇ ਨੂੰ ਲੈਕੇ ਤੁਸੀਂ ਕਿਤੇ ਵੀ ਜਾਵੋ, ਸਾਰੇ ਰੁਕਦੇ ਕੰਮ ਬਣ ਜਾਣਗੇ।ਪਹਿਲੀ ਗੱਲ ਤਾਂ ਇਹ ਹੈ ਕਿ ਪ੍ਰੇਮ ਕਰਦੇ ਸੱਪ ਆਪਾਂ ਨੂੰ ਛੇਤੀ ਕੀਤਿਆਂ ਕਦੀ ਨਹੀਂ ਦਿਸਦੇ ਜੇਕਰ ਨਜ਼ਰ ਆ ਵੀ ਜਾਣ ਤਾਂ ਕਿਸੇ ਦਾ ਵੀ ਉਹਨਾਂ ਤੇ ਸਾਫਾ ਸੁੱਟਣ ਦਾ ਹੌਸਲਾ ਨਹੀਂ ਹੋਵੇਗਾ।ਨਾ ਹੀ ਕੋਈ

ਅਜਿਹਾ ਕਰ ਸਕੇ ਅਤੇ ਨਾ ਹੀ ਇਸ ਅੰਨ੍ਹੇ ਵਿਸ਼ਵਾਸ ਦਾ ਭਾਂਡਾ ਫੋੜ ਸਕੇ। ਦੋ ਮੂੰਹੇ ਸੱਪ ਨਾਲ ਕੋਹੜ ਹੋ ਜਾਂਦਾ ਹੈ ਇਹ ਵੀ ਗਲਤ ਧਾਰਨਾ ਹੈ। ਇਹ ਦੰਦ ਕਥਾਵਾਂ ਸੱਪਾਂ ਦਾ ਬਹੁਤ ਨੁਕਸਾਨ ਕਰਦੀਆਂ ਹਨ। ਆਦਮੀ ਹੀ ਸੱਪਾਂ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਸੱਪਾਂ ਕੋਲੇ ਅਜਿਹਾ ਦਿਮਾਗ ਨਹੀਂ ਹੁੰਦਾ ਜਿਹੜਾ ਖਾਣ, ਆਰਾਮ ਕਰਨ ਅਤੇ ਦੁਸ਼ਮਣਾਂ ਤੋਂ ਬਚਣ ਤੋਂ ਵੱਧ ਕੁਝ ਸੋਚ ਸਕੇ। ਸੱਪਾਂ ਦੇ ਸਧਾਰਨ ਅਤੇ ਛੋਟੇ ਦਿਮਾਗ ਹੁੰਦੇ ਹਨ ਜਿਹੜੇ ਇਹ ਦਸਦੇ ਹਨ ਕਿ ਕਦੋਂ ਚੂਹੇ ਦਾ ਪਿੱਛਾ ਕਰਨਾ ਹੈ, ਪਾਣੀ ਕਿੱਥੋਂ ਪ੍ਰਾਪਤ ਕਰਨਾ ਹੈ ਆਦਿ।

**ਸੱਪ ਦਾ ਡੰਗ :** ਜਦੋਂ ਤੱਕ ਸੱਪ ਨੂੰ ਛੇੜਿਆ ਨਹੀਂ ਜਾਂਦਾ ਇਹ ਡੰਗ ਨਹੀਂ ਮਾਰੇਗਾ। ਸੱਪ ਦੇ ਮੂੰਹ ਵਿੱਚੋਂ ਜਹਿਰ ਦੀ ਥੈਲੀ ਉਸ ਦੇ ਉਪਰਲੇ ਮੁੜੇ ਹੋਏ ਦੰਦਾਂ ਦੇ ਪਿੱਛੇ ਹੁੰਦੀ ਹੈ। ਸੱਪ ਦਾ ਜਹਿਰ ਉਸ ਦੇ ਮੂੰਹ ਵਿਚਲੀ ਥੁੱਕ ਗ੍ਰੰਥੀ ਦੁਆਰਾ ਪੈਦਾ ਹੁੰਦਾ ਹੈ ਅਤੇ ਉਸ ਤੋਂ ਬਾਅਦ ਇਹ ਜਹਿਰੀਲੀ ਥੈਲੀ ਵਿੱਚ ਇਕੱਠਾ ਹੁੰਦਾ ਰਹਿੰਦਾ ਹੈ। ਸੱਪ ਦੇ ਜਹਿਰ ਦਾ ਰੰਗ ਤੂੜੀ ਦੇ ਰੰਗ ਵਰਗਾ ਹੁੰਦਾ ਹੈ। ਜਹਿਰ ਦੀ ਥੈਲੀ ਦੰਦਾਂ ਵਿਚਲੀਆਂ ਬਰੀਕ-ਬਰੀਕ ਮੋਰੀਆਂ ਨਾਲ ਜੁੜੀ ਹੁੰਦੀ ਹੈ।

**ਜਹਿਰ ਦੀਆਂ ਕਿਸਮਾਂ :** ਹਰੇਕ ਸੱਪ ਦਾ ਜਹਿਰ ਇੱਕੋ ਕਿਸਮ ਦਾ ਨਹੀਂ ਹੁੰਦਾ। ਸਗੋਂ ਸੱਪਾਂ ਦੀਆਂ ਕਿਸਮਾਂ ਦੇ ਅਨੁਸਾਰ ਵੱਖ ਵੱਖ ਕਿਸਮ ਦਾਂ ਹੁੰਦਾ ਹੈ। ਮੂਲ ਤੌਰ ਤੇ ਸੱਪ ਦੀ ਜਹਿਰ ਦੇ ਦੋ ਤੱਤ ਹੁੰਦੇ ਹਨ, ਹੀਮੋਲਾਇਟਿਕ ਅਤੇ ਨਿਊਰੋਟੌਕਸਿਕ, ਹੀਮੋ ਦਾ ਅਰਥ ਹੈ ਖੂਨ ਅਤੇ ਲਾਇਟਿਕ ਦਾ ਅਰਥ ਹੈ ਖਰਾਬ ਕਰਨਾ। ਇਸ ਲਈ ਹੀਮੋਲਾਇਟਕ ਖੂਨ ਤੇ ਅਸਰ ਕਰਦਾ ਹੈ ਤੇ ਨਿਊਰੋਟੌਕਸਿਕ ਨਰਵ ਪ੍ਰਬੰਧ ਉਤੇ ਜਿਸ ਨਾਲ ਸਾਹ ਪ੍ਰਣਾਲੀ ਵੀ ਸਬੰਧਿਤ ਹੁੰਦੀ ਹੈ। ਸਰੀਰ ਵਿੱਚ ਉੱਭਰਦੇ ਅਸਰਾਂ ਦੇ ਅਧਾਰ ਤੇ ਫੈਸਲਾ ਹੁੰਦਾ ਹੈ ਕਿ ਸੱਪ ਕਿਹੜੀ ਕਿਸਮ ਦਾ ਲੜਿਆ ਹੈ। ਜੇਕਰ ਸੱਪ ਦੇ ਜਹਿਰ ਵਿੱਚ ਨਿਊਰੋਟੌਕਸਿਕ ਦੀ ਮਾਤਰਾ ਜਿਆਦਾ ਹੈ ਤਾਂ ਵਿਅਕਤੀ ਨੂੰ ਅਧਰੰਗ ਦਾ ਦੌਰਾ ਪਵੇਗਾ, ਆਦਮੀ ਢਹਿ ਪਏਗਾ ਤੇ ਸਾਹ ਲੈਣ ਵਿੱਚ ਤਕਲੀਫ਼ ਹੋਵੇਗੀ। ਇਹ ਤਿੰਨੋਂ ਖਤਰਨਾਕ ਚਿੰਨ੍ਹ ਹਨ। ਜੇ ਇਸ ਸਥਿਤੀ ਵਿੱਚ ਵਿਅਕਤੀ ਜਿੰਦਾ ਹੈ ਤਾਂ ਉਹ ਛੇਤੀ ਹੀ ਠੀਕ ਹੋਣ ਦੀ ਹਾਲਤ ਵੱਲ ਪਰਤੇਗਾ। ਇਸ ਦੇ ਉਲਟ ਜੇਕਰ ਸੱਪ ਦੇ ਜਹਿਰ ਵਿੱਚ ਹੀਮੋਲਾਇਟਿਕ (ਹੀਮੋਲਾਇਸਿਸ) ਤੱਤ ਜਿਆਦਾ ਹੈ ਤਾਂ ਅਧਰੰਗ ਨਹੀਂ ਹੋਵੇਗੀ। ਸੱਪ ਦੇ ਲੜਣ ਵਾਲੇ ਸਥਾਨ ਤੇ ਕਾਫ਼ੀ ਸੋਜ ਆ ਜਾਵੇਗੀ ਅਤੇ ਖੂਨ ਕਾਫ਼ੀ ਵਗੇਗਾ, ਬੇਹੋਸ਼ੀ ਆ ਸਕਦੀ ਹੈ ਤੇ ਉਲਟੀਆਂ ਲੱਗ ਸਕਦੀਆਂ ਹਨ। ਅਗਰ ਬਿਨਾਂ ਜਹਿਰ ਵਾਲਾ ਸੱਪ ਲੜਿਆ ਹੈ ਤਾਂ ਉਸ ਦੇ ਆਸੇ ਪਾਸੇ ਮਾਮੂਲੀ ਜਿਹੀ ਸੋਜ ਹੋਵੇਗੀ, ਅਗਰ ਜਹਿਰ ਵਾਲਾ ਸੱਪ ਲੜਿਆ ਹੈ ਤਾਂ ਉਸ ਸਥਿਤੀ ਵਿੱਚ ਡੰਗ ਮਾਰੀ ਥਾਂ ਤੇ ਦਰਦ ਅਤੇ ਕਾਫ਼ੀ ਜਲਣ ਹੋਵੇਗੀ। ਚਮੜੀ ਪਹਿਲਾਂ ਕਾਫ਼ੀ ਲਾਲ ਹੋਵੇਗੀ ਤੇ ਫਿਰ ਸੋਜ ਆ ਜਾਵੇਗੀ, ਖੂਨ ਵਗੇਗਾ ਖੂਨ ਇਕੱਠਾ ਵੀ ਹੋ ਸਕਦਾ ਹੈ ਤੇ ਜਗ੍ਹਾ ਨੀਲੀ ਵੀ ਹੋ ਸਕਦੀ ਹੈ।

**ਜਹਿਰ ਵਿਰੋਧੀ ਟੀਕਾ :** ਪੁਰਾਣੇ ਸਮੇਂ ਵਿੱਚ ਜਦੋਂ ਭਾਰਤ ਵਿੱਚ ਸੱਪ ਦੇ ਜਹਿਰ ਦਾ ਵਿਰੋਧੀ ਟੀਕਾ ਨਹੀਂ ਬਣਿਆ ਸੀ ਤਾਂ ਉਦੋਂ ਸੱਪ ਤੋਂ ਡਰ ਦਾ ਇੱਕ ਵੱਡਾ ਕਾਰਨ ਸੀ। ਵੀਹਵੀਂ ਸਦੀ ਦੀ ਸ਼ੁਰੂਆਤ ਵਿੱਚ ਬੰਬਈ ਦੇ ਇੰਸਟੀਚਿਊਟ ਨੇ ਜਹਿਰ ਵਿਰੋਧੀ ਦਵਾਈ ਤਿਆਰ ਕਰ ਲਈ ਸੀ। ਇਸ ਨਾਲ ਹਜਾਰਾਂ ਜਾਨਾਂ ਬਚਦੀਆਂ ਹਨ। ਸੱਪ ਵਿਰੋਧੀ ਟੀਕਾ ਘੋੜੇ ਨੂੰ ਸੱਪ ਦਾ ਥੋੜ੍ਹਾ ਥੋੜ੍ਹਾ ਜਹਿਰ ਦੇ ਕੇ ਬਣਾਇਆ ਜਾਂਦਾ ਹੈ। ਘੋੜਾ ਜਹਿਰ ਤੋਂ ਬਚਣ ਲਈ ਆਪਣੇ ਸਰੀਰ ਅੰਦਰ ਸ਼ਕਤੀ ਪੈਦਾ ਕਰ ਲੈਂਦਾ ਹੈ ਤੇ ਫਿਰ ਉਸ ਘੋੜੇ ਦਾ ਖੂਨ ਲੈਕੇ ਇਸ ਤੋਂ ਟੀਕੇ ਬਣਾਏ ਜਾਂਦੇਂ ਹਨ। ਖਾਸ ਗੱਲ ਤਾਂ ਇਹ ਹੈ ਕਿ ਇਹ ਬੜੀ ਤੇਜੀ ਨਾਲ ਕੰਮ ਕਰਦਾ ਹੈ। ਅਸੀਂ ਇੱਕ ਆਦਮੀ ਨੂੰ ਦੇਖਿਆ ਜਿਸ ਨੂੰ ਫਨੀਅਰ ਨੇ ਡੰਗਿਆ ਸੀ। ਇੰਝ ਲੱਗਦਾ ਸੀ ਕਿ ਉਹ ਮਦਦ ਲੈਣੰ ਦੀ ਹੱਦ ਤੋਂ ਬਾਹਰ ਹੋ ਚੁੱਕਾ ਹੈ। ਪਰ ਜਹਿਰ ਵਿਰੋਧੀ ਟੀਕਾ ਦੇਣ ਤੋਂ ਅੱਧੇ ਘੰਟੇ ਬਾਅਦ ਉਹ ਸਾਡੇ ਨਾਲ ਚਾਹ ਪੀ ਰਿਹਾ ਸੀ।

**ਸੱਪ ਲੜੇ ਤੋਂ ਬਾਅਦ ਮੁਢਲੀ ਸਹਾਇਤਾ :** ਆਮ ਤੌਰ ਤੇ ਸੱਪ ਹੱਥਾਂ ਜਾਂ ਪੈਰਾਂ ਦੇ ਹੀ ਡੰਗ ਮਾਰਦੇ ਹਨ। ਇਸ ਲਈ ਸਰੀਰ ਦੇ ਜਿਸ ਹਿੱਸੇ ਤੇ ਡੰਗ ਮਾਰਿਆ ਹੋਵੇ ਉਸ ਤੋਂ ਚਾਰ ਕੁ ਉਂਗਲਾਂ ਛੱਡ ਕੇ ਜਿਹੜਾ ਹਿੱਸਾ ਦਿਲ ਵੱਲ ਨੂੰ ਜਾ ਰਿਹਾ ਹੈ ਪੱਟੀ ਬੰਨ੍ਹ ਦਿਓ ਤਾਂ ਕਿ ਖੂਨ ਬੰਦ ਹੋ ਜਾਏ ਤੇ ਜਹਿਰ ਦਿਲ ਵੱਲ ਨੂੰ ਨਾ ਵਧ ਸਕੇ। ਆਮ ਜਹਿਰੀਲਾ ਸੱਪ ਲੜੇ ਤੋਂ ਬਾਅਦ ਸਾਰੇ ਸਰੀਰ ਵਿੱਚ ਜਹਿਰ ਫੈਲਣ ਲਈ ਅੱਧੇ ਤੋਂ ਡੇਢ ਘੰਟੇ ਦਾ ਸਮਾਂ ਲੱਗਦਾ ਹੈ। ਇਸ ਲਈ ਸੱਪ ਕੱਟਣ ਤੋਂ ਬਾਅਦ ਹੌਂਸਲਾ ਨਹੀਂ ਹਾਰਨਾ ਚਾਹੀਦਾ। ਤਕਰੀਬਨ ਪੰਦਰਾਂ ਮਿੰਟ ਤੱਕ ਸੱਪ ਲੜੇ ਤੋਂ ਬਾਅਦ ਮੂੰਹ ਨਾਲ ਜਹਿਰ ਚੂਸਦੇ ਰਹੋ। ਪ੍ਰੰਤੂ ਸਾਵਧਾਨ ਰਹੋ ਕਿ ਜਹਿਰ ਨੂੰ ਚੂਸਣ ਵੇਲੇ ਤੁਹਾਡੇ ਮੂੰਹ ਵਿੱਚ ਕੋਈ ਜਖਮ ਜਾਂ ਛਾਲਾ ਨਾ ਹੋਵੇ। ਸੱਪ ਕੱਟਣ ਤੋਂ ਬਾਅਦ ਪਹਿਲੇ ਛੇ ਮਿੰਟਾਂ 'ਚ ਤਿੰਨ ਚੌਥਾਈ ਜਹਿਰ ਚੂਸਿਆ ਜਾਵੇਗਾ। ਅਗਰ ਸੱਪ ਲੜੇ ਵਾਲਾ ਜਖਮ ਬੰਦ ਹੋ ਜਾਵੇਤਾਂ ਉਸ ਥਾਂ ਕਿਸੇ ਤਿੱਖੇ ਪਰ ਸਾਫ਼ ਚਾਕੂ, ਛੁਰੀ ਬਲੇਡ ਜਾਂ ਕਿਸੇ ਹੋਰ ਚੀਜ਼ ਨਾਲ ਕਈ ਸਾਰੇ ਜਖਮ ਕਰ ਦਿਓ ਤਾਂ ਜੋ ਜਹਿਰ ਚੰਗੀ ਤਰ੍ਹਾਂ ਚੂਸਿਆ ਜਾ ਸਕੇ। ਖੂਨ ਵਗਾਉਣ ਨਾਲ ਚੂਸਣਾ ਇਸ ਲਈ ਲਾਹੇਵੰਦ ਹੈ ਕਿ ਜਿਹੜਾ ਜਹਿਰ ਫੈਲ ਚੁੱਕਿਆ ਹੈ ਉਹ ਵੀ ਵਾਪਸ ਚੂਸ ਲਿਆ ਜਾਵੇਗਾ। ਜਿਸ ਨੂੰ ਸੱਪ ਲੜਿਆ ਹੈ ਉਹ ਆਪ ਵੀ ਜਹਿਰ ਚੂਸ ਸਕਦਾ ਹੈ ਅਤੇ ਦੂਸਰਾ



ਆਦਮੀ ਵੀ ਚੂਸ ਸਕਦਾ ਹੈ। ਜਹਿਰ ਚੂਸਣ ਵਾਲੇ ਨੂੰ ਕੋਈ ਖਤਰਾ ਨਹੀਂ ਹੋਵੇਗਾ ਕਿਉਂਕਿ ਸਾਡੇ ਮੂੰਹ ਵਿੱਚ ਕਾਫ਼ੀ ਮਾਤਰਾ ਵਿੱਚ ਤਰਲ ਪਦਾਰਥ (ਲਾਰ) ਹੁੰਦਾ ਹੈ। ਜਦੋਂ ਜਹਿਰ ਦਾ ਥੋੜ੍ਹਾ ਜਿਹਾ ਭਾਗ ਮੂੰਹ ਵਿੱਚ ਆਵੇਗਾ ਤਾਂ ਮੂੰਹ ਵਿਚਲੇ ਤਰਲ ਪਦਾਰਥ ਨਾਲ ਮਿਲਕੇ ਕਾਫ਼ੀ ਮਾਤਰਾ ਵਿੱਚ ਪਤਲਾ ਹੋ ਜਾਵੇਗਾ। ਜਹਿਰ ਚੂਸ ਕੇ ਬਾਹਰ ਸੁੱਟੀ ਜਾਵੇ। ਧਿਆਨ ਰਹੇ ਕਿ ਅੰਦਰ ਨਾ ਲੰਘੇ। ਜਿਸ ਵਿਅਕਤੀ ਨੂੰ ਸੱਪ ਲੜਿਆ ਹੈ ਉਸ ਨੂੰ ਸ਼ਰਾਬ ਜਾਂ ਹੋਰ ਨਸ਼ੇ ਵਾਲੀ ਚੀਜ਼ ਬਿਲਕੁਲ ਨਾ ਦੇਵੋ। ਡੰਗ ਵਾਲੀ ਥਾਂ ਤੇ ਪੋਟਾਸ਼ੀਅਮ ਪਰਮੈਂਗਨੇਟ (ਲਾਲ ਦਵਾਈ) ਦਾ ਇਸਤੇਮਾਲ ਨਾ ਕਰੋ। ਕਾਰਤੂਸ ਦਾ ਬਰੂਦ, ਤੇਜ਼ਾਬ, ਸਿਰਕਾ ਤੇ ਗਰਮ ਤੇਲ ਨਹੀਂ ਲਾਉਣਾ ਚਾਹੀਦਾ ਅਜਿਹਾ ਕਰਨ ਨਾਲ ਸਗੋਂ ਉਲਟਾ ਨੁਕਸਾਨ ਹੋ ਸਕਦਾ ਹੈ। ਜਹਿਰ ਨੂੰ ਚੂਸਣ ਤੋਂ ਬਾਅਦ ਜਖਮ ਤੇ ਆਇਓਡੀਨ ਟਿੰਚਰ ਜਾਂ ਸਰਜੀਕਲ ਸਪਿਰਿਟ ਲਗਾਈ ਜਾ ਸਕਦੀ ਹੈ। ਅੱਜਕੱਲ੍ਹ ਜਿਹੜੀ ਸਪਿਰਿਟ ਮੈਥਾਈਲੇਟਡ ਬਜ਼ਾਰ ਵਿੱਚ ਮਿਲ ਰਹੀ ਹੈ ਉਸ ਵਿੱਚ ਨੀਲਾ ਥੋਥਾ ਮਿਲਾਇਆ ਹੁੰਦਾ ਹੈ ਜੋ ਕਿ ਇੱਕ ਕਿਸਮ ਦਾ ਜਹਿਰ ਹੈ। ਉਸਦਾ ਇਸਤੇਮਾਲ ਨਾ ਕਰੋ। ਜਿੱਥੋਂ ਤੱਕ ਹੋ ਸਕੇ ਜਿਸ ਅੰਗ ਤੇ ਸੱਪ ਲੜਿਆ ਹੈ ਉਸ ਨੂੰ ਘੱਟੋ ਘੱਟ ਹਿਲਾਇਆ ਜਾਵੇ ਜਿਸ ਨਾਲ ਸਰੀਰ ਵਿੱਚ ਜਹਿਰ ਫੈਲਣ ਦੀ ਗਤੀ ਘਟ ਜਾਵੇਗੀ। ਸੱਪ ਲੜੇ ਤੋਂ ਬਾਅਦ ਭੱਜਣਾ ਤੇ ਘਬਰਾਉਣਾ ਨਹੀਂ ਚਾਹੀਦਾ। ਇਸ ਨਾਲ ਖੂਨ ਦਾ ਦੌਰਾ ਤੇਜ ਹੋਵੇਗਾ ਤੇ ਜਹਿਰ ਛੇਤੀ ਫੈਲੇਗਾ। ਸੱਪ ਕੱਟੇ ਮਰੀਜ਼ ਨੂੰ ਚਾਹ, ਕਾਫ਼ੀ, ਤਰੀ ਆਦਿ ਕਾਫ਼ੀ ਮਾਤਰਾ ਵਿੱਚ ਦੇਣੀ ਚਾਹੀਦੀ ਹੈ। ਮੁਢਲੀ ਸਹਾਇਤਾ ਤੋਂ ਬਾਅਦ ਮਰੀਜ਼ ਨੂੰ ਤੁਰੰਤ ਨੇੜੇ ਦੇ ਹਸਪਤਾਲ ਲੈ ਜਾਵੋ ਅਤੇ ਜਹਿਰ ਵਿਰੋਧੀ ਟੀਕਾ ਲਗਵਾਓ।

**ਸਵਾਲ :** ਇੱਕ ਸਵਾਲ ਇਹ ਵੀ ਉੱਠਦਾ ਹੈ ਕਿ ਕਈ ਵਾਰ ਮੰਤਰਾਂ ਜਾਂ ਝਾੜ ਫੂਕ ਨਾਲ ਸੱਪ ਦਾ ਕੱਟਿਆ ਵਿਅਕਤੀ ਕਿਵੇਂ ਬਚ ਜਾਂਦਾ ਹੈ ?

ਦਰਅਸਲ ਸੱਪਾਂ ਦੀਆਂ ਕੁਝ ਕਿਸਮਾਂ ਅਜਿਹੀਆਂ ਹਨ ਜਿਹਨਾਂ ਦੇ ਕੱਟਣ ਨਾਲ ਮੌਤ ਹੋ ਜਾਂਦੀ ਹੈ। ਜਹਿਰੀਲੇ ਸੱਪ ਦੇ ਕੱਟਣ ਤੋਂ ਬਾਅਦ ਕਿਸੇ ਮੰਤਰ ਜਾਂ ਪਿੰਡ ਦੀ ਹੱਦ ਅੰਦਰ ਦਾਖਲ ਹੋਕੇ ਬਚਿਆ ਨਹੀਂ ਜਾ ਸਕਦਾ। ਪਰ ਵੇਲੇ ਸਿਰ ਡਾਕਟਰੀ ਸਹਾਇਤਾ ਮਿਲਣ ਨਾਲ ਬਚਾਅ ਹੋ ਸਕਦਾ ਹੈ। ਜਿਹੜੇ ਲੋਕ ਮੰਤਰਾਂ ਦੀ ਮਦਦ ਨਾਲ ਬਚ ਜਾਂਦੇ ਹਨ ਅਸਲ ਵਿੱਚ ਉਹਨਾਂ ਨੂੰ ਕੱਟਣ ਵਾਲੇ ਸੱਪ ਜਹਿਰੀਲੇ ਨਹੀਂ ਹੁੰਦੇ ਕਿ ਉਹ ਮੌਤ ਦਾ ਕਾਰਨ ਬਣ ਸਕਣ। ਇਸ ਨਾਲ ਬੇਹੋਸ਼ੀ ਜ਼ਰੂਰ ਆ ਸਕਦੀ ਹੈ। ਉਹ ਮੰਤਰ ਨਾ ਵੀ ਕਰਨ ਤਾਂ ਵੀ ਉਸ ਨੇ ਬਚ ਜਾਣਾ ਹੁੰਦਾ ਹੈ। ਇਸ ਨਾਲ ਮੰਤਰ ਵਾਲੇ ਦੀ ਜਰੂਰ ਬੱਲੇ ਬੱਲੇ ਹੋ ਜਾਂਦੀ ਹੈ। ਜੇਕਰ ਜਹਿਰੀਲਾ ਸੱਪ ਲੜਿਆ ਹੋਵੇ ਤਾਂ ਮੰਤਰਾਂ ਵਾਲੇ ਤੋਂ ਆਦਮੀ ਨਹੀਂ ਬਚ ਸਕਦਾ। ਫਿਰ ਇਹ ਕਿਹਾ ਜਾਂਦਾ ਹੈ ਕਿ ਬਹੁਤ ਦੇਰ ਹੋ ਚੁੱਕੀ ਸੀ ਜਾਂ ਇਸ ਦੀ ਕਿਸਮਤ ਵਿੱਚ ਇਵੇਂ ਹੀ ਲਿਖਿਆ ਸੀ ਅਤੇ ਦੋਸ਼ ਕਿਸਮਤ ਨੂੰ ਦਿੱਤਾ ਜਾਂਦਾ ਹੈ। ਇਹ ਕੋਈ ਇੱਕ ਘਟਨਾ ਨਹੀਂ ਇਹੋ ਜਿਹੀਆਂ ਸੈਂਕੜੇ ਹੀ ਘਟਨਾਵਾਂ ਵਾਪਰਦੀਆਂ ਹਨ। ਪਰ ਮੌਤ ਦੇ ਜੁਮੇਵਾਰ ਉਸ ਤਾਂਤਰਿਕ ਵੱਲ ਉਂਗਲ ਵੀ ਨਹੀਂ ਉਠਾਈ ਜਾਂਦੀ। ਉਹ ਸਿੱਧੇ ਰੂਪ ਵਿੱਚ ਕਾਤਲ ਹੋਣ ਦੇ ਬਾਵਜੂਦ ਵੀ ਪੂਰੇ ਮਾਣ ਤੇ ਸਤਿਕਾਰ ਨਾਲ ਜਿਉਂਦੇ ਹਨ। ਵਿਗਿਆਨ ਦੇ ਅਥਾਹ ਤਰੱਕੀ ਕਰ ਜਾਣ ਦੇ ਬਾਵਜੂਦ ਅੱਜ ਸਾਡੇ ਦੇਸ਼ ਵਿੱਚ ਹਸਪਤਾਲਾਂ ਦੀ ਗਿਣਤੀ ਨਾਲੋਂ ਕਈ ਗੁਣਾਂ ਵੱਧ ਗਿਣਤੀ ਇਹਨਾਂ ਪਾਖੰਡੀ ਸਾਧਾਂ ਤੇ ਚੇਲਿਆਂ ਦੀ ਹੈ। ਕਿਸੇ ਪਿੰਡ ਵਿੱਚ ਹਸਪਤਾਲ ਹੋਣ ਜਾਂ ਨਾ ਪਰ ਇੱਕ ਦੋ ਡੇਰੇ ਇਨ੍ਹਾਂ ਬਾਬਿਆਂ ਦੇ ਜਰੂਰ ਮਿਲ ਜਾਣਗੇ। ਸਰਕਾਰ ਦਾ ਵੀ ਇਸ ਵੱਲ ਕੋਈ ਧਿਆਨ ਨਹੀ ਹੈ। ਇੱਕ ਡਾਕਟਰ ਬਿਨਾਂ ਰਜਿਸਟਰੇਸ਼ਨ ਦੇ ਲੋਕਾਂ ਦੇ ਇਲਾਜ ਕਰਦਾ ਹੈ ਤਾਂ ਉਸ ਦੇ ਖਿਲਾਫ਼ ਬਕਾਇਦਾ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ। ਪਰ ਇਨ੍ਹਾਂ ਡੇਰਿਆਂ ਲਈ ਕੋਈ ਕਿਸੇ ਰਜਿਸਟਰੇਸ਼ਨ ਦੀ ਜਾਂ ਲਾਇਸੈਂਸ ਦੀ ਜਰੂਰਤ ਨਹੀਂ ਅਤੇ ਨਾ ਹੀ ਕੋਈ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ। ਸੋ ਸਾਨੂੰ ਸਰਕਾਰ ਤੋਂ ਮੰਗ ਕਰਨੀ ਚਾਹੀਦੀ ਹੈ ਕਿ ਇਹਨਾਂ ਵਿਰੁੱਧ ਕਾਰਵਾਈ ਕੀਤੀ ਜਾਵੇ ਤਾਂ ਜੋ ਬਹੁਤ ਸਾਰੇ ਅਜਿਹੇ ਲੋਕ ਬਚ ਸਕਣ ਜਿਹੜੇ ਇਹਨਾਂ ਦੇ ਚੁੰਗਲ ਵਿੱਚ ਫਸ ਕੇ ਇਲਾਜ ਤੋਂ ਲੇਟ ਹੋ ਜਾਂਦੇ ਹਨ ਅਤੇ ਆਪਣੀ ਜਾਨ ਗੁਆ ਬੈਠਦੇ ਹਨ।

---

(ਸਫ਼ਾ 18 ਦੀ ਬਾਕੀ)

ਝਗੜੇ ਜਾਂ ਕਲੇਸ਼ ਰਹਿੰਦੇ ਹਨ ਤੇ ਕਈ ਉਲਾਦ ਤੋਂ ਵੀ ਵਿਰਵੇ ਰਹਿ ਜਾਂਦੇ ਹਨ। ਜਦਕਿ ਇਹਨਾਂ ਸਾਰੇ ਵਹਿਮਾ-ਭਰਮਾਂ ਤੋਂ ਬਗੈਰ ਵੀ ਵਿਆਹ ਉਨੇ ਪ੍ਰਤੀਸ਼ਤ ਹੀ ਸਫਲ ਅਸਫਲ ਹੁੰਦੇ ਹਨ, ਜਿਨ੍ਹੇ ਸਾਰੇ ਵਹਿਮ-ਭਰਮਾਂ ਦੇ ਵਿਚਾਰਾਂ ਨੂੰ ਮੰਨ ਕੇ ਕੀਤੇ ਜਾਂਦੇ। ਯੂਰਪ ਵਿੱਚ ਜਿਥੇਂ ਮੁੰਡਾ-ਕੁੜੀ ਆਪੋ ਆਪਣੀ ਮਰਜੀ ਨਾਲ ਆਪਣਾ ਜੀਵਨ ਸਾਥੀ ਕੁੜੀ ਜਾਂ ਮੁੰਡਾ ਲੱਭਕੇ ਪਹਿਲਾਂ ਇਕ ਦੂਸਰੇ ਦੇ ਵਿਚਾਰਾਂ ਨੂੰ 2-4 ਸਾਲ ਸਮਝ ਕੇ ਫਿਰ ਬਗੈਰ ਕਿਸੀ ਫਜ਼ੂਲ ਦੀਆਂ ਰਸਮਾਂ ਤੋਂ ਵਿਆਹ ਕਰਵਾਉਂਦੇ ਹਨ ਉਥੇ ਵੀ ਵਿਆਹ ਉਨੇ ਪ੍ਰਤੀਸ਼ਤ ਹੀ ਸਫਲ ਅਸਫਲ ਹੁੰਦੇ ਹਨ ਜਿੰਨੇ ਇੰਡੀਆ ਵਿਚ।

ਸਾਨੂੰ ਚਾਹੀਦਾ ਹੈ ਕਿ ਅਸੀ ਅਗਾਂਹ ਵਧੂ ਸੋਚ ਅਪਣਾਈਏ। ਹਰ ਵਿਸ਼ਵਾਸ ਨੂੰ ਅੱਖਾਂ ਮੀਟ ਕੇ ਮੰਨਣ ਦੀ ਬਜਾਏ ਸੋਚ ਵਿਚਾਰਕੇ ਅਤੇ ਤਰਕਸੰਗਤ ਫੈਸਲੇ ਲੈ ਕੇ ਮੰਨੀਏ। ਜਿਹੜਾ ਵਿਸ਼ਵਾਸ ਜਾਂ ਵਿਚਾਰ ਤਰਕ ਦੀ ਕਸਵੱਟੀ ਤੇ ਨਹੀਂ ਉਤਰਦਾ ਉਸਨੂੰ ਅੱਖਾਂ ਮੀਟ ਕੇ ਮੰਨਣਾ ਅੰਧਵਿਸ਼ਵਾਸੀ ਨਜ਼ਰੀਆ ਹੈ।

# ਰੱਬ ਅਤੇ ਅਸੀਂ

*ਜਸਵਿੰਦਰ ਸਿੰਘ*

ਮੈਂ ਅੱਜ ਤੱਕ ਵਹਿਮਾਂ ਭਰਮਾਂ ਤੋਂ ਤਾਂ ਮੁਕਤ ਹੀ ਰਿਹਾ ਹਾਂ। ਵਹਿਮ ਭਰਮ ਤਾਂ ਭਾਵੇਂ ਮੈਂ ਜਦੋਂ ਤੋਂ ਹੋਸ਼ ਸੰਭਾਲੀ ਹੈ ਉਦੋਂ ਤੋਂ ਹੀ ਨੇੜੇ ਨਾ ਢੁਕਣ ਦਿੱਤੇ ਪਰ ਧਰਮਾਂ ਬਾਰੇ ਜੋ ਮੇਰੀਆਂ ਧਾਰਨਾਵਾਂ ਅੱਜ ਤੋਂ ਲੱਗਭਗ ਦੋ ਕੁ ਸਾਲ ਪਹਿਲਾਂ ਸਨ ਉਹਨਾਂ ਨੂੰ ਮੇਰੇ ਇੱਕ ਦੋਸਤ ਦੇ ਸੰਪਰਕ ਵਿੱਚ ਆਉਣ ਨੇ ਅਤੇ ਮੇਰੀ ਜ਼ਿੰਦਗੀ ਵਿੱਚ ਵਾਪਰੀਆਂ ਆਰਥਿਕ ਤੇ ਸਮਾਜਿਕ ਘਟਨਾਵਾਂ ਨੇ ਮੋੜ ਲਿਆਂਦਾ। ਇਹਨਾਂ ਘਟਨਾਵਾਂ ਕਰਕੇ ਅੱਜ ਮੈਂ ਧਰਮ ਦੇ ਬਾਨੀਆਂ, ਕਰਤਾ ਧਰਤਾ ਤੇ ਰੱਬ, ਪਰਮਾਤਮਾ, ਅੱਲਾ, ਵਾਹਿਗੁਰੂ, ਭਗਵਾਨਾਂ ਨੂੰ ਨਾ ਮੰਨਣ ਦੀ ਸਥਿਤੀ ਵਿੱਚ ਹਾਂ। ਅੱਜ ਮੈਂ ਇਹਨਾਂ ਦੀ ਹੋਂਦ ਤੇ ਵੀ ਪ੍ਰਸ਼ਨ ਚਿੰਨ੍ਹ ਲਾ ਸਕਦਾ ਹਾਂ। ਪਰ ਇਹ ਸੰਭਵ ਤਾਂ ਹੀ ਹੋਇਆ ਜਦੋਂ ਮੈਂ ਨਿਰਪੱਖ ਹੋ ਕੇ ਸੋਚਿਆ।

ਅੱਜ ਮੈਂ ਇਸ ਯੋਗ ਹਾਂ, ਜਦੋਂ ਮੇਰੇ ਨਾਲ ਕੋਈ ਰੱਬ ਦੀ ਹੋਂਦ ਬਾਰੇ ਗੱਲ ਕਰਦਾ ਤਾਂ ਮੈਂ ਸਵਾਲ ਕਰਦਾ ਹਾਂ ਕਿ ਕੀ ਕਾਰਨ ਹਨ ਕਿ ਰੱਬ ਨੇ ਆਪਣੀ ਆਪ ਵਸਾਈ ਲੋਕਾਈ ਨੂੰ ਉਜਾੜਨ ਲਈ ਕਦੀ ਭੂਚਾਲ, ਕਦੀ ਸੋਕਾ, ਕਦੀ ਡੋਬਾ, ਕਦੀ ਹੜ੍ਹ, ਤੂਫ਼ਾਨ ਤੇ ਹੋਰ ਕੁਦਰਤੀ ਆਫ਼ਤਾਂ ਲਿਆਉਂਦਾ ਹੈ। ਜੇ ਇਹ ਕੁਝ ਹੀ ਕਰਨਾ ਹੈ ਤਾਂ ਵਸਾਉਂਦਾ ਹੀ ਕਿਉਂ ਹੈ ਤੇ ਜੇ ਕੋਈ ਬਿਮਾਰ ਹੋ ਗਿਆ ਹੈ, ਕਿਸੇ ਦੀ ਲੱਤ-ਬਾਂਹ ਵੱਖ ਹੋ ਗਈ ਜਾਂ ਕੋਈ ਮਰਨ ਕਿਨਾਰੇ ਪਿਆ ਹੈ ਤਾਂ ਹਸਪਤਾਲਾਂ ਵਿੱਚ ਜਾ ਕੇ ਇਲਾਜ ਕਰਵਾਉਣ ਦੀ ਤਾਂ ਲੋੜ ਨਹੀ ਕਿਉਂਕਿ ਰੱਬ ਨੇ ਜਿੰਨੀ ਲਿਖੀ ਹੈ ਉਨੀ ਤਾਂ ਫਿਰ ਭੋਗਣੀ ਹੀ ਭੋਗਣੀ ਹੈ। ਉਸ ਤੋਂ ਪਹਿਲਾਂ ਤਾਂ ਉਹ ਮਰ ਨਹੀਂ ਸਕਦਾ। ਕੋਈ ਭਾਵੇਂ ਉਸ ਦੀ ਧੌਣ ਵੱਢ ਦੇਵੇ ਜਾਂ ਬਾਂਹ-ਲੱਤ ਕਿਸੀ ਦੁਰਘਟਨਾ ਵਿੱਚ ਵੱਢ ਹੋ ਜਾਣ ਕਰਕੇ ਸਰੀਰ ਦਾ ਸਾਰਾ ਖ਼ੂਨ ਨੁੱਚੜ ਜਾਵੇ। ਹਸਪਤਾਲ ਸਾਨੂੰ ਬੰਦ ਕਰ ਦੇਣੇ ਚਾਹੀਦੇ ਹਨ। ਹਸਪਤਾਲਾਂ, ਡਾਕਟਰੀ ਅਮਲੇ-ਫੈਲੇ ਦੀਆਂ ਤਨਖਾਹਾਂ ਤੇ ਡਾਕਟਰੀ ਖੋਜ ਤੇ ਕੀਤਾ ਜਾਂਦਾ ਖਰਚਾ ਫਿਰ ਬਚ ਸਕਦਾ ਹੈ। ਸਗੋਂ ਸਾਨੂੰ ਹਸਪਤਾਲਾਂ ਨੂੰ ਬੰਦ ਕਰਵਾਕੇ ਉਥੇ ਰੱਬ ਦਾ, ਪਰਮਾਤਮਾ ਦਾ ਪ੍ਰਚਾਰ ਕਰਨ ਲਈ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਜੋ 'ਮਨੁੱਖਤਾ' ਦਾ ਭਲਾ ਹੋ ਸਕੇ। ਏਡਜ਼ ਵਰਗੀਆਂ ਲਾ ਇਲਾਜ ਬਿਮਾਰੀਆਂ ਦੀ ਖੋਜ ਦੇ ਕੰਮ ਬੰਦ ਕਰ ਦੇਣੇ ਚਾਹੀਦੇ ਹਨ। ਏਡਜ਼, ਕੈਂਸਰ, ਦਮਾ, ਰੇਚਕ ਤੇ ਛੂਤ ਦੀਆਂ ਹੋਰ ਬਿਮਾਰੀਆਂ ਦੇ ਰੋਗੀ ਜਿਵੇਂ ਮਰਜ਼ੀ ਸਮਾਜ ਵਿੱਚ ਵਿਚਰਨ ਕਿਉਂਕਿ ਜਦ ਰੱਬ ਨੂੰ ਨਹੀਂ ਮਨਜ਼ੂਰ ਤਾਂ ਉਹਨਾਂ ਤੋਂ ਹੋਰ ਕਿਸੇ ਨੂੰ ਕੋਈ ਛੂਤ ਦੀ ਬਿਮਾਰੀ ਤਾਂ ਲੱਗ ਹੀ ਨਹੀਂ ਸਕਦੀ। ਜਦ ਕੋਈ ਬਿਮਾਰ ਹੋਵੇ ਤਾਂ ਉਸ ਨੂੰ ਰੱਬ ਦੇ ਘਰ ਲਿਜਾਕੇ ਅਰਦਾਸਾਂ ਕਰਨੀਆਂ, ਮੱਥੇ ਟੇਕਣੇ ਚਾਹੀਦੇ ਹਨ ਤਾਂ ਕਿ ਰੱਬ ਰੋਗੀ ਨੂੰ ਠੀਕ ਕਰ ਦੇਵੇ ਤੇ ਡਾਕਟਰੀ ਇਲਾਜ ਕਰਵਾਉਣ ਦੀ ਤਾਂ ਉੱਕਾ ਹੀ ਲੋੜ ਨਹੀਂ ਕਿਉਂਕਿ ਜੇ ਰੱਬ ਨੇ ਮਾਰਨਾ ਹੋਇਆ ਤਾਂ ਫਿਰ ਡਾਕਟਰ ਕਿਵੇਂ ਰੋਗੀ ਦੀ ਜ਼ਿੰਦਗੀ ਵਧਾ ਸਕਦਾ ਹੈ ਤੇ ਅਸੀਂ ਕਰਦੇ ਕੀ ਹਾਂ ? ਅਸੀਂ ਨਾਲੇ ਤਾਂ ਰੱਬ ਦੇ ਘਰ ਸੁੱਖਣਾ ਸੁੱਖੀ ਜਾਵਾਂਗੇ ਤੇ ਨਾਲੇ ਡਾਕਟਰੀ ਇਲਾਜ ਕਰਾਈ ਜਾਵਾਂਗੇ। ਜਦੋਂ ਰੋਗੀ ਠੀਕ ਹੋ ਗਿਆ ਤਾਂ ਫਿਰ ਰੱਬ ਦਾ ਸ਼ੁਕਰਾਨਾ ਕਰਾਂਗੇ। ਜੇ ਰੱਬ ਨੇ ਠੀਕ ਕਰ ਹੀ ਦੇਣ ਸੀ ਤਾਂ ਡਾਕਟਰ ਤੋਂ ਇਲਾਜ ਕਰਵਾਕੇ ਕੀ ਅਸੀਂ ਰੱਬ ਦੇ ਕੰਮ ਵਿੱਚ ਦਖਲ ਅੰਦਾਜ਼ੀ ਨਹੀਂ ਕਰ ਰਹੇ ?

ਅਸੀ ਵੀ ਕਿੰਨੇ ਅੰਧ-ਵਿਸ਼ਵਾਸੀ ਹਾਂ। ਅਸੀ ਡਾਕਟਰੀ ਇਲਾਜ ਕਰਾਈ ਜਾਵਾਂਗੇ ਤੇ ਨਾਲ ਹੀ ਰੱਬ ਨੂੰ ਠੀਕ ਕਰਨ ਲਈ ਕਹੀ ਜਾਵਾਂਗੇ। ਅਸੀਂ ਇੰਨੀ ਸਧਾਰਨ ਜਿਹੀ ਗੱਲ ਵੀ ਨਹੀਂ ਸਮਝ ਸਕਦੇ ਕਿ ਜੇ ਰੱਬ ਦੇ ਹੱਥ ਵੱਸ ਹੈ ਬੰਦੇ ਦਾ ਜਿਉਣਾ-ਮਰਨਾ, ਤਾਂ ਉਸ ਨੂੰ ਫਿਰ ਡਾਕਟਰ ਕਿਵੇਂ ਬਚਾ ਸਕਦਾ ਹੈ, ਇੰਨੀ ਗੱਲ ਵੀ ਨਹੀ ਸੋਚ ਸਕਦੇ ਅਸੀਂ ।

ਜਿੰਨੇ ਹੜ੍ਹ ਆਉਂਦੇ, ਸੋਕੇ ਪੈਂਦੇ, ਕੁਦਰਤੀ ਆਫਤਾਂ ਆਉਂਦੀਆਂ ਹਨ। ਉਹਨਾਂ ਨੂੰ ਰੋਕਣ ਲਈ ਵੀ ਅਸੀਂ ਰੱਬ ਤੇ ਆਸ ਰਖਦੇ ਹਾਂ। ਸੋਕਾ ਪਵੇ ਤਾਂ ਅਸੀਂ ਗੁੱਡੀਆਂ ਫੂਕਣ ਲਗ ਪੈਂਦੇ ਹਾਂ, ਜੱਗ ਕਰਾਉਣ ਨਾਲ ਮੀਂਹ ਪੈਣ ਲਗ ਪੈਣ ਤਾਂ ਧਰਤੀ ਤੇ ਕਦੀ ਸੋਕਾ ਨਾ ਪਵੇ। ਰਾਜਸਥਾਨ ਦਾ ਰੇਗਿਸਤਾਨ ਅਤੇ ਦੁਨੀਆਂ ਦਾ ਸਭ ਤੋ ਵੱਡਾ ਸਹਾਰਾ ਮਾਰੂਥਲ ਨਾ ਰਹਿਣ। ਜੇ ਦੇਗ ਦਿੱਤੀਉ, ਅਰਦਾਸਾਂ ਕੀਤੀਉ ਹੜ੍ਹ ਰੁਕ ਜਾਣ ਤਾਂ ਕਦੀ ਸੰਸਾਰ ਤੇ ਹੜ੍ਹ ਹੀ ਨਾ ਆਉਣ। ਜਿਸ ਜਗ੍ਹ ਲਈ, ਖੇਤ ਲਈ ਜਾਂ ਫਸਲ ਲਈ ਜਦੋਂ ਪਾਣੀ ਦੀ ਲੋੜ ਹੋਵੇ, ਜੱਗ ਕਰਾਓ ਮੀਂਹ ਪੈ ਜਾਉ। ਫ਼ਸਲਾਂ ਵੀ ਝਾੜ ਵੱਧ ਦੇਣਗੀਆਂ ਤੇ ਫਿਰ ਟਿਊਬਵੈਲਾਂ ਤੇ ਨਹਿਰਾਂ ਦੀ ਲੋੜ ਨਾ ਰਹੂ, ਇਹ ਭਾਵੇਂ ਬੰਦ ਕਰ ਦਿਉ ਫਿਰ।

ਦੁਆਬੇ ਦੀਆਂ ਸ਼ਿਵਾਲਕ ਪਹਾੜੀਆਂ ਦੇ ਪੈਰਾਂ ਵਿਚ ਵਸਦੇ ਆਪਣੇ ਪਿੰਡ ਦੀ ਇਕ ਛੋਟੀ ਜਿਹੀ ਘਟਨਾ ਦਾ ਜਿਕਰ ਕਰ ਲੱਗਾ ਸਾਡੇ ਪਿੰਡ ਦੀ ਚੜ੍ਹਦੀ ਬੀਹੀ ਦੇ ਨਾਲ ਨਾਲ ਇਕ ਵੱਡਾ ਸਾਰਾ ਛੱਪੜ ਹੈ। ਗੱਲ 1987 ਦੀ ਹੈ ਜਦੋਂ ਹੜ੍ਹ ਦੀ ਕਰੋਪੀ ਨੇ ਸਾਰੇ ਭਾਰਤ ਵਰਸ਼ ਨੂੰ ਆਪਣੀ ਲਪੇਟ ਵਿਚ ਲੈ ਲਿਆ ਸੀ। ਉਦੋਂ ਸਾਡੇ ਪਿੰਡ ਦਾ ਛੱਪੜ ਵੀ ਟੁੱਟਣ ਕਿਨਾਰੇ ਪਹੁੰਚ ਗਿਆ ਸੀ। ਅਸੀਂ ਸਾਰੇ ਕਹੀਆਂ ਚੁੱਕ ਕੇ ਬੰਨ੍ਹ ਤੇ ਮਿੱਟੀ ਪਾਉਣ ਲਈ ਪਹੁੰਚ ਗਏ ਤੇ ਪਿੰਡ ਦੇ ਕੁੱਝ ਮੋਹਤਬਰ ਬੰਦੇ ਰਸਦ ਇਕੱਠੀ ਕਰ ਕੇ, ਦੇਗ ਬਣਾ ਕੇ, ਦੇਗ ਛੱਪੜ ਤੇ ਚੜ੍ਹਾਉਣ ਲਈ ਪਹੁੰਚ ਗਏ। ਉਹ ਹੀ ਮੋਹਤਬਰ ਬੰਦੇ ਪਹਿਲਾਂ ਬੰਨ੍ਹ ਤੇ ਮਿੱਟੀ ਪਾਉਣ ਲਈ ਕਹਿ ਰਹੇ ਸਨ। ਜਦੋਂ ਮੈਂ ਪੁਛਿਆ ਜੇ ਦੇਗ ਦਿਤੀਓ ਹੜ੍ਹ ਰੁਕ ਸਕਦਾ ਹੈ ਫਿਰ ਬੰਨ 'ਤੇ ਮਿੱਟੀ ਪਾਉਣ ਦੀ ਕੀ ਲੋੜ ਹੈ ? ਜੇ ਦੇਗਾਂ ਦਿਤੀਉ ਸਤਲੁਜ, ਬਿਆਸ ਤੇ ਹੋਰ ਦਰਿਆਵਾਂ ਦੀ ਕਰੋਪੀ ਤੋਂ ਬਚਿਆ ਜਾ ਸਕਦਾ ਹੈ ਤਾਂ ਫਿਰ ਹੜ੍ਹਾਂ ਨੂੰ ਰੋਕਣ ਲਈ ਬੰਨਾਂ ਉਤੇ ਅਤੇ ਹੋਰ ਪ੍ਰਬੰਧਾਂ ਤੇ ਖਰਚ ਕੀਤਾ ਜਾਂਦਾ ਲੱਖਾਂ ਕਰੋੜਾਂ ਰੁਪਿਆ ਬਚ ਸਕਦਾ ਹੈ। ਗੱਲ ਸਿਰਫ ਬਰਸਾਤ ਤੋਂ ਪਹਿਲਾਂ ਇਕ ਵਾਰ ਸਤਲੁਜ ਤੇ ਹੋਰ ਦਰਿਆਵਾਂ ਆਦਿ 'ਤੇ ਦੇਗਾਂ ਦੇਣ ਦੀ ਹੈ। ਉਹਨਾਂ ਮੋਹਤਬਰ ਬੰਦਿਆਂ ਕੋਲ ਫਿਰ ਕੋਈ ਜਵਾਬ ਨਹੀਂ ਸੀ। ਜੇ ਰੱਬ ਨੇ ਹੜ੍ਹ ਸੋਕਾ ਤੇ ਕੁਦਰਤੀ ਆਫਤਾਂ ਨਾਲ ਨੁਕਸਾਨ ਕਰਨਾ ਹੈ, ਤਾਂ ਉਸਨੂੰ ਰੋਕਣ ਦੇ ਉਪਾਅ ਕਰਕੇ, ਬੰਨ ਲਾਕੇ, ਦਰਖਤ ਲਾਕੇ ਕੀ ਅਸੀਂ ਰੱਬ ਦੇ ਕੰਮ ਵਿਚ ਵਿਘਨ ਨਹੀਂ ਪਾ ਰਹੇ ? ਰੱਬ ਨੇ ਤਾਂ ਜਿਵੇਂ ਕਰਨਾ ਹੈ ਉਹ ਤਾਂ ਕਰ ਹੀ ਦੇਣਾ ਹੈ ਕਿਉਂਕਿ ਉਸ ਦੇ ਹੁਕਮ ਬਗੈਰ ਤਾਂ ਪੱਤਾ ਵੀ ਨਹੀ ਝੁੱਲ ਸਕਦਾ, ਰੱਬ ਨੂੰ ਮੰਨਣ ਵਾਲਿਆਂ ਮੁਤਾਬਿਕ।

ਤੇ ਹੁਣ ਆਪਾਂ ਗਲ ਕਰਦੇ ਹਾ ਚੰਗੇ-ਬੁਰੇ ਕੰਮਾਂ ਦੀ। ਬੰਦਾ ਭਾਵੇਂ ਲੱਖ ਮਾੜੇ ਕੰਮ ਕਰੇ ਡਾਕੇ ਮਾਰੇ, ਲੋਕਾਂ ਦੀਆਂ ਧੀਆਂ-ਭੈਣਾਂ ਦੀਆਂ ਇੱਜਤਾਂ ਲੁੱਟੇ, ਕੋਈ ਧੀ-ਭੈਣ ਜਾਂ ਬੰਦਾ ਲੱਖ ਬਦਫ਼ੈਲੀਆਂ ਕਰੇ ਉਸ ਨੂੰ ਰੋਕਣਾ ਗਲਤ ਹੈ। ਰੱਬ ਨੇ ਜਿਵੇਂ ਉਸ ਦੇ ਕਰਮਾਂ ਵਿਚ ਲਿਖਿਆ, ਉਸ ਕਰਨਾ ਹੈ। ਰੱਬ ਹੀ ਤਾਂ ਉਹਨਾਂ ਤੋਂ ਚੰਗੇ-ਮਾੜੇ ਕੰਮ ਕਰਵਾਉਂਦਾ ਹੈ। ਬੰਦਾ ਆਪਣੀ ਮਰਜੀ ਨਾਲ ਇਕ ਸਾਹ ਵੀ ਨਹੀਂ ਲੈ ਸਕਦਾ। ਜਿਵੇਂ ਰੱਬ ਨੂੰ ਮਨਜ਼ੂਰ ਹੈ ਹੋਣਾ ਤਾਂ ਉਸ ਤਰਾਂ ਹੀ ਹੈ। ਜੇ ਰੱਬ ਨੂੰ ਜਿਵੇਂ ਮਨਜ਼ੂਰ ਹੈ ਉਵੇਂ ਹੀ ਸਭ ਕੁੱਝ ਹੋਣਾ ਹੈ ਤਾਂ ਤੇ ਫਿਰ ਸਾਨੂੰ ਅਦਾਲਤਾਂ-ਕਚਿਹਰੀਆਂ, ਪੁਲਿਸ-ਠਾਣੇ ਸਭ ਬੰਦ ਕਰ ਦੇਣੇ ਚਾਹੀਦੇ ਹਨ। ਆਪਣੀ ਜੀਵਨ ਦੀ ਡੋਰ ਰੱਬ 'ਤੇ ਛੱਡ ਦੇਣੀ ਚਾਹੀਦੀ ਹੈ। ਕਾਤਲਾਂ, ਡਕੈਤਾਂ, ਜੁਰਾਇਮ-ਪੇਸ਼ਾ ਲੋਕਾਂ, ਸਮਾਜ ਵਿਰੋਧੀ ਅਨਸਰਾਂ ਨੂੰ ਸਮਾਜ ਵਿਚ ਖੁਲੇ ਵਿਚਰਨ ਦੇਣਾ ਚਾਹੀਦਾ ਹੈ। ਉਹਨਾਂ ਨੂੰ ਪੁਲਿਸ ਠਾਣਿਆਂ, ਜੇਲਾਂ 'ਚ ਬੰਦ ਕਰਨ ਜਾਂ ਸਜ਼ਾਵਾਂ ਦੇਣੀ ਦੀ ਜਗ੍ਹਾ ਸਮਾਜ ਵਿਚ ਖੁੱਲੇ ਵਿਚਰਨ ਦੇਣਾ ਚਾਹੀਦਾ ਹੈ ਤਾਂ ਕਿ ਉਹਨਾਂ ਦੇ ਜਿਵੇਂ ਕਰਮਾਂ ਵਿਚ ਲਿਖਿਆ ਹੈ ਉਹ ਉਸੇ ਤਰ੍ਹਾਂ ਕਰੀ ਜਾਣ। ਨਸ਼ਿਆਂ ਦੇ ਆਦੀ ਲੋਕਾਂ ਨੂੰ ਡਰਗਜ਼ ਤੇ ਹੋਰ ਨਸ਼ਿਆਂ ਤੋਂ ਛੁਟਕਾਰਾ ਦਿਵਾਉਣ ਲਈ ਯਤਨ ਬੰਦ ਕਰ ਦੇਣੇ ਚਾਹੀਦੇ ਹਨ। ਜੇ ਰੱਬ ਨੇ ਜਿਵੇਂ ਕਰਮਾਂ ਵਿਚ ਲਿਖ ਦਿਤਾ ਹੈ ਉਸ ਤਰ੍ਹਾਂ ਹੀ ਹੋਣਾ ਹੈ ਤਾਂ ਤੇ ਫਿਰ ਕੰਮ ਵੀ ਕਰਨ ਦੀ ਲੋੜ ਨਹੀਂ . ਤੇ ਫਿਰ ਪਰਿਵਾਰ ਨਿਯੋਜਨ ਵੀ ਲਾਗੂ ਕਰਨ ਦੀ ਵੀ ਲੋੜ ਨਹੀਂ । ਭਾਵੇਂ ਕਿਸੇ ਦੇ 10-15 ਬੱਚੇ ਵੀ ਪੈਦਾ ਹੋ ਜਾਣ। ਰੋਟੀ ਤਾਂ ਉਸ ਰੱਬ ਨੇ ਸਭ ਨੂੰ ਦੇਣੀ ਹੀ ਦੇਣੀ ਹੈ ਖਾਣ ਵਾਸਤੇ। ਜ਼ੇ ਖਾਣ ਵਾਸਤੇ ਰੋਟੀ, ਮਕਾਨ ਤੇ ਪਹਿਨਣ ਲਈ ਕਪੜਾ ਨਾ ਵੀ ਮਿਲੇ ਤਾਂ ਵੀ ਉਸ ਮਰਨਾ ਤਾਂ ਓਨੀ ਭੋਗ ਕੇ ਹੈ ਜਿੰਨੀ ਉਸਦੇ ਕਰਮਾਂ ਵਿਚ ਲਿਖੀ ਹੈ। ਜਾਂ ਜਿੰਨਾ ਰੱਬ ਨੂੰ ਮਨਜ਼ੂਰ ਹੈ। ਉਸਨੂੰ ਸਾਰਿਆਂ ਦਾ ਫਿਕਰ ਹੈ।

ਰੋਜ਼ਾਨਾਂ ਹੀ ਲੱਖਾਂ ਲੋਕਾਂ ਨੂੰ ਦੁਰਘਟਨਾਵਾਂ, ਬੀਮਾਰੀਆਂ, ਕਤਲਾਂ, ਅੱਗਾਂ, ਨਸ਼ਿਆਂ, ਹੜ੍ਹਾਂ, ਭੂਚਾਲਾਂ, ਸੋਕਿਆਂ-ਡੋਬਿਆਂ ਤੇ ਹੋਰ ਕਈ ਢੰਗਾਂ ਨਾਲ ਮਾਰਨ ਪਿਛੇ ਤਾਂ ਤੇ ਫਿਰ ਰੱਬ ਦੀ ਮਰਜੀ ਹੋਈ। ਵੇਸਵਾਗਮਨੀ ਦਾ ਧੰਦਾ ਕਰ ਰਹੀਆਂ ਔਰਤਾਂ ਨੂੰ ਵੀ ਇਸ ਪਾਸੇ ਪਾਉਣ ਵਾਲਾ ਤਾਂ ਫਿਰ ਰੱਬ ਹੀ ਹੋਇਆ ਜਿਸ ਉਹਨਾਂ ਦੇ ਕਰਮ ਹੀ ਇਹੋ ਜਿਹੇ ਲਿਖ ਦਿਤੇ। ਭੂਪਾਲ ਵਿਚ ਗੈਸ ਰਿਸਣ ਨਾਲ, ਲਾਤੂਰ ਵਿਚ ਭੂਚਾਲ ਨਾਲ, ਪਹਿਲੀ ਸੰਸਾਰ ਜੰਗ, ਦੂਸਰੀ ਸੰਸਾਰ ਜੰਗ, ਹੀਰੋਸੀਆ-ਨਾਗਾਸਾਕੀ, ਅਮਰੀਕਾ-ਕੁਵੈਤ ਤੇ ਇਰਾਕੀ ਜੰਗ ਵਿਚ ਤੇ ਹੋਰ ਧਾਰਮਿਕ ਫਸਾਦਾਂ ਵਿਚ ਮਾਰੇ ਜਾ ਰਹੇ ਹਜਾਰਾਂ ਲੱਖਾਂ ਲੋਕਾਂ ਨੂੰ ਮੌਤ ਤੇ ਘਾਟ ਉਤਾਰਨ ਵਾਲਾ ਤਾਂ ਤੇ ਫਿਰ ਰੱਬ ਹੀ ਹੋਇਆ ਨਾ। ਕੋਹ-ਕੋਹ ਕੇ ਅਤੇ ਤੜਪਾ-ਤੜਪਾ ਕੇ ਜਾਂ ਤਸੀਹੇ ਭਾਵੇਂ ਪੁਲਿਸ ਦੁਆਰਾ, ਭਾਵੇਂ ਕਿਸੀ ਬੰਦੇ ਦੁਆਰਾ ਦੇ ਕੇ ਕਿਸੀ ਨੂੰ ਮਾਰਨ ਪਿਛੇ ਤਾਂ ਤੇ ਫਿਰ ਰੱਬ ਦੀ ਮਰਜ਼ੀ ਹੋਈ ਨਾ ? ਤਾਂ ਤੇ ਫਿਰ ਰੱਬ ਕਾਤਲ ਹੀ ਹੋਇਆ ਨਾ ?

ਅੱਜ ਗੋਲੀ-ਸਿੱਕਾ ਦੀ ਕਾਢ ਤੋਂ ਬਾਦ ਅਣ-ਗਿਣਤ ਤਰ੍ਹਾਂ ਦੇ ਹਥਿਆਰ ਬਣੀ ਜਾ ਰਹੇ ਹਨ ਤੇ ਹੋਰ ਵੀ ਕਈ ਰਸਾਇਣਕ, ਪ੍ਰਮਾਣੂ ਹਥਿਆਰ ਨਿੱਤ ਨਵੇਂ ਦਿਨ ਮਨੁੱਖਤਾ ਦੀ ਤਬਾਹੀ ਕਰਨ ਲਈ ਤਿਆਰ ਹੋ ਰਹੇ ਹਨ ਤੇ ਇਹਨਾਂ ਹਥਿਆਰਾਂ ਨਾਲ ਅੱਜ ਤੱਕ ਪਤਾ ਨਹੀਂ ਕਿੰਨੇ ਨਿਰਦੋਸ਼ ਲੋਕੀਂ ਮਾਰੇ ਗਏ ਹਨ ਤੇ ਅਗਾਂਹ ਵੀ ਮਾਰੇ ਜਾਂਦੇ ਰਹਿਣਗੇ। ਰੱਬ ਨੇ ਇਹ ਖੋਜਾਂ ਹੋਣ ਹੀ ਕਿਉਂ ਦਿੱਤੀਆਂ ਤੇ ਜੇ ਖੋਜਾਂ ਹੋ ਗਈਆਂ ਸਨ ਤਾਂ ਸਿਰਫ ਮਨੁੱਖਤਾ ਦੇ ਭਲੇ ਲਈ ਹੀ ਵਰਤਣ ਦਿੰਦਾ।

ਜੇ ਅਸੀਂ ਦੁਨੀਆਂ ਦੇ ਵਸਨੀਕ ਰੱਬ ਵਲੋਂ ਲਿਖੇ ਕਰਮਾਂ ਦੇ ਫਲ ਹੀ ਭੋਗ ਰਹੇ ਹਾਂ ਤਾਂ ਕੀ ਕਾਰਨ ਹੈ ਕਿ ਪੱਛਮੀ ਦੇਸ਼ਾਂ ਦੇ ਵਿਚ

ਜਿੰਨੇ ਲੋਕੀਂ ਰਹਿ ਰਹੇ ਹਨ ਉਹ ਸਾਰੇ ਵਧੀਆ ਜਿੰਦਗੀ ਜਿਉਂ ਰਹੇ ਹਨ। ਉਹਨਾਂ ਕੋਲ ਤਕਰੀਬਨ ਜਿੰਦਗੀ ਦੀਆਂ ਸਾਰੀਆਂ ਸਹੂਲਤਾਂ ਪ੍ਰਾਪਤ ਹਨ। ਤੇ ਏਸ਼ੀਆ, ਅਫਰੀਕਾ, ਅਤੇ ਕੁਝ ਹੋਰ ਦੇਸ਼ਾਂ ਦੇ ਵਸਨੀਕ ਕੁੱਝ ਇੱਕ ਲੋਕਾਂ ਨੂੰ ਛੱਡ ਕੇ, ਅਤਿ ਦਰਜੇ ਦੀ ਘਟੀਆ, ਤਰਸਯੋਗ ਅਤੇ ਦੂਭਰ ਜਿੰਦਗੀ ਜਿਉਂ ਰਹੇ ਹਨ। ਅੱਧੀ ਨਾਲੋਂ ਤਾਂ ਵੱਧ ਵਸੋਂ ਇਥੇ ਧਰਤੀ ਤੇ ਹੀ ਨਰਕ ਭੋਗ ਰਹੀ ਹੈ। ਇਸਦਾ ਤਾਂ ਫਿਰ ਇਹੋ ਮਤਲਬ ਹੋਇਆ ਨਾ ਕਿ ਜਿੰਨੇ ਸਾਰੇ ਮਾੜੇ ਕਰਮ ਕਰਦੇ ਹਨ ਉਹ ਏਸ਼ੀਆ, ਅਫਰੀਕਾ ਦੇ ਮੁਲਕਾਂ ਵਿਚ ਜਨਮ ਲੈਂਦੇ ਹਨ ਤੇ ਜਿੰਨੇ ਚੰਗੇ ਕਰਮ ਕਰਦੇ ਹਨ ਉਹ ਵਿਕਸਤ ਦੇਸ਼ਾਂ ਵਿਚ ਜਨਮ ਲੈਂਦੇ ਹਨ। ਤੇ ਜਿਸਨੇ ਏਸ਼ੀਆ, ਅਫਰੀਕਾ ਵਿਚੋਂ ਵਿਕਸਤ ਅਤੇ ਪੱਛਮੀ ਯੂਰਪ ਦੇ ਦੇਸ਼ਾਂ ਵਿਚ ਵਧੀਆ ਜਿੰਦਗੀ ਦੀ ਭਾਲ ਵਿਚ ਜਾ ਕੇ ਆਪਣੀਆਂ ਜੀਊਣ ਹਾਲਤਾਂ ਬਦਲ ਲਈਆਂ, ਉਹਨਾਂ ਰੱਬ ਵਲੋਂ ਲਿਖੇ ਕਰਮਾਂ ਦੇ ਚੱਕਰ-ਵਿਊ ਵਿਚ ਦਖਲ-ਅੰਦਾਜ਼ੀ ਕੀਤੀ ਹੋਈ ਫਿਰ ?

ਮੈਨੂੰ ਲਗਭਗ ਸਾਡੇ ਧਰਮਾਂ ਨਾਲ ਸਬੰਧਿਤ ਧਾਰਮਿਕ ਅਸਥਾਨਾਂ ਤੇ ਜਾਣ ਦਾ ਮੌਕਾ ਮਿਲਿਆ ਹੈ।ਮੈਂ ਉਹਨਾਂ ਨਾਲ ਜੁੜੀਆਂ ਸਾਰੀਆਂ ਮਿਥਾਂ ਦੀ ਖੋਜ ਕੀਤੀ ਹੈ। ਮੈਂ ਇਹਨਾਂ ਨਾਲ ਜੁੜੀਆਂ ਮਿਥਾਂ ਦੀ ਖੋਜ ਕਰਦੇ ਕਈ ਪਹਾੜੀ ਰਸਤੇ, ਖੱਡਾਂ, ਕਈ ਖਤਰਨਾਕ ਮੋੜ ਪਾਰ ਕਰਕੇ ਗਿਆ ਹਾਂ ਤੇ ਕਦੀ ਮੈਦਾਨੀ ਇਲਾਕੇ ਪਾਰ ਕਰਕੇ, ਪਰ ਮੈਨੂੰ ਕਦੀ ਵੀ ਕਿਸੀ ਦੁਰਘਟਨਾ ਦਾ ਸਾਹਮਣਾ ਨਹੀਂ ਕਰਨਾ ਪਿਆ। ਮੇਰੇ ਕੋਲ ਲਗਭਗ 6-7 ਸਾਲ ਕਾਰ ਰਹੀ ਹੈ ਉਸ ਉਪਰ ਹੀ ਮੈਨੂੰ ਇਹ ਸਭੇ ਧਾਰਮਿਕ ਅਸਥਾਨ ਦੇਖਣ ਦਾ ਮੌਕਾ ਮਿਲਿਆ ਹੈ।ਮੈਂ ਕਾਰ ਚਲਾਉਣ ਲੱਗਿਆਂ ਤੁਰਨ ਵੇਲੇ ਕਦੀ ਰੱਬ ਦਾ ਨਾਂ ਨਹੀ ਲਿਆ, ਉਸ ਅੱਗੇ ਕਦੀ ਬੇਨਤੀ ਨਹੀਂ ਕੀਤੀ ਕਿ ਮੈਨੂੰ ਠੀਕ ਠਾਕ ਰੱਖੇ। ਪਰ ਮੈਂ ਫਿਰ ਵੀ ਠੀਕ ਠਾਕ ਪਰਤਦਾ ਰਿਹਾ ਹਾਂ।

ਮੈਨੂੰ ਇਕ ਭਾਰਤ ਭਰ ਵਿੱਚ ਮਸ਼ਹੂਰ (ਬਲਕਿ ਜਿਸ ਦੇ ਬਦੇਸ਼ਾਂ ਵਿਚ ਵੀ ਸ਼ਰਧਾਲੂ ਹਨ) ਕਈ ਏਕੜਾਂ ਵਿਚ ਫੈਲੇ ਬਹੁਤ ਵੱਡੇ ਡੇਰੇ ਤੇ ਜਾਣ ਦਾ ਮੌਕਾ ਮਿਲਿਆ। ਜਿਸ ਦੇ ਸ਼ਰਧਾਲੂਆਂ ਦੀ ਗਿਣਤੀ ਲੱਖਾਂ ਤੱਕ ਜਾ ਪਹੁੰਚਦੀ ਹੈ।ਮੇਰਾ ਦੋਸਤ ਜਿਸ ਦੇ ਪਰੇਰਨ ਤੇ ਮੈਂ ਉਸ ਨਾਲ ਗਿਆ ਸਾਂ, ਕਹਿਣ ਲੱਗਾ ਕਿ ਇਹ ਸੰਤ (ਡੇਰੇ ਦਾ ਮੁਖੀ) ਜਾਣੀ-ਜਾਣ ਹੈ, ਇਹ ਦਿਲਾਂ ਦੀਆਂ ਬੁੱਝ ਲੈਂਦਾ ਹੈ। ਮੈਂ ਆਪਣੇ ਦੋਸਤ ਦੇ ਸਾਹਮਣੇ ਉਸ ਡੇਰੇ ਦੇ ਮੁਖੀ ਸੰਤ ਮਹਾਤਮਾ ਨੂੰ ਉਸ ਡੇਰੇ ਦੀ ਹੱਦ ਅੰਦਰ ਰੱਜ ਕੇ ਨਿੰਦਿਆ ਤੇ ਫਿਰ ਮੈਂ ਆਪਣੇ ਦੋਸਤ ਨੂੰ ਕਿਹਾ ਜੇ ਇਹ ਜਾਣੀ-ਜਾਣ ਹੈ, ਦਿਲਾਂ ਦੀਆਂ ਬੁੱਝ ਲੈਂਦਾ ਹੈ ਤਾਂ ਹੁਣ ਇਹ ਅੱਜ ਸਾਰੇ ਲੋਕਾਂ ਵਿਚ ਮੈਨੂੰ ਪਛਾਣ ਕੇ ਦਿਖਾਏ ਕਿ 'ਨਿੰਦਕ ਔਹ ਬੈਠਾ ਹੈ' ਪਰ ਅਸੀਂ ਸੰਤ ਮਹਾਤਮਾ ਦੀ ਕਥਾ ਸੁਣ ਕੇ ਉਠ ਬੈਠੇ।ਬਾਬੇ ਨੇ ਮੈਨੂੰ ਕੀ ਪਛਾਣਨਾ ਸੀ ਜਿਸਨੂੰ ਤਾਂ ਇਹ ਵੀ ਨਹੀਂ ਪਤਾ ਕਿ ਮੈਂ ਕਿਹੜੇ ਦਿਨ ਕਿਹੜੇ ਵੇਲੇ ਕਦੋਂ ਤੇ ਕਿਥੇ ਮਰਨਾ ਹੈ। ਸਾਡੀ ਅੰਦਰ ਦਾਖਲ ਹੋਣ ਤੋਂ ਪਹਿਲਾਂ ਤਲਾਸ਼ੀ ਲਈ ਗਈ। ਫਿਰ ਮੈਟਲ ਡਿਟੈਕਟਰ ਨਾਲ ਧਮਾਕਾ ਸਮੱਗਰੀ ਦੀ ਤਲਾਸ਼ੀ ਲਈ ਗਈ ਤਾਂ ਜਾ ਕਿਤੇ ਸਾਨੂੰ ਅੰਦਰ ਜਾਣ ਦਿੱਤਾ ਗਿਆ।ਤੇ ਇੰਨੇ ਕੁਝ ਦੇ ਬਾਵਜੂਦ ਵੀ 'ਸੰਤ ਮਹਾਤਮਾ' ਹਥਿਆਰਾਂ ਦੀ ਛਾਂ ਥੱਲੇ ਰਹਿ ਰਿਹਾ ਹੈ।ਜੇ ਬਾਬਾ ਜਾਣੀ ਜਾਣ ਹੈ ਤਾਂ ਉਸ ਨੂੰ ਇੰਨਾ ਵੀ ਨਹੀ ਪਤਾ ਕਿ ਮੈਂ ਕਿਸ ਦਿਨ ਕਿਹੜੇ ਵੇਲੇ ਕਦੋਂ ਤੇ ਕਿਥੇ ਮਰਨਾ ਹੈ। ਤੇ ਜਦੋਂ ਮਰਨਾ ਹੈ ਉਦੋਂ ਕੋਈ ਰੋਕ ਨਹੀਂ ਸਕਦਾ। ਤੇ ਬਾਬੇ ਹੁਣੀ ਤਾਂ ਦਿਲਾਂ ਦੀਆਂ ਬੁੱਝਣ ਵਾਲੇ ਹਨ, ਜਾਣੀ-ਜਾਣ ਹਨ। ਉਹਨਾਂ ਨੂੰ ਡੇਰੇ ਅੰਦਰ ਦਾਖਲ ਹੋਣ ਵਾਲੇ ਲੋਕਾਂ ਦੀਆਂ ਤਲਾਸ਼ੀਆਂ ਤੇ ਜਾਂਚ ਪੜਤਾਲਾਂ, ਮੈਟਲ ਡਿਟੈਕਟਰਾਂ ਨਾਲ ਕਰਵਾਉਣ ਦੀ ਕੀ ਲੋੜ ਹੈ। ਉਹ ਤਾਂ ਉਂਞ ਹੀ ਜੁੜੇ ਬੈਠੇ ਲੋਕਾਂ ਵਿਚੋਂ ਇਸ਼ਾਰਾ ਕਰਕੇ ਇਰਾਦਾ ਕਤਲ ਨਾਲ ਆਏ ਵਿਅਕਤੀ ਨੂੰ ਪਛਾਣ ਸਕਦੇ ਹਨ।ਅਸਲ ਵਿਚ ਇਹਨਾਂ ਸੰਤਾਂ ਮਹਾਤਮਾਂ ਨੂੰ ਤਾਂ ਆਪ ਨਹੀਂ ਪਤਾ ਹੁੰਦਾ ਕਿ ਕਿਹੜੇ ਵਿਅਕਤੀ ਨੇ ਕਦੋਂ ਤੇ ਕਿਹੜੇ ਵੇਲੇ ਮਰ ਜਾਣਾ ਹੈ।ਇਹੋ ਮੈਂ ਆਪਣੇ ਦੋਸਤ ਨੂੰ ਸਮਝਾਉਂਦਾ ਰਿਹਾ।

ਇਟਲੀ ਦੀ ਰਾਜਧਾਨੀ ਰੋਮ ਜਿਥੇ ਈਸਾਈ ਧਰਮ ਦੇ ਪੈਗੂੰਬਰ ਈਸਾ ਨੂੰ ਸੂਲੀ 'ਤੇ ਟੰਗਿਆ ਗਿਆ ਸੀ ਤੇ ਜਿਥੇ ਈਸਾ ਦੀ ਕਾਫੀ ਮਾਨਤਾ ਹੈ।ਮੈਂ ਇਥੇ ਆਪਣੇ ਆਵਾਸ ਦੇ ਦੌਰਾਨ ਦੇਖਿਆ ਕਿ ਇਹਨਾਂ ਤੋਂ ਕੋਈ ਗਲਤ ਕੰਮ ਹੋ ਜਾਵੇ ਜਾਂ ਕੋਈ ਨਾਲ ਦਾ ਸਹਿਯੋਗੀ ਜਾਂ ਕੋਈ ਹੋਰ ਗਲਤੀ ਕਰੇ ਤਾਂ ਇਥੋਂ ਦੇ ਵਸਨੀਕ ਰੱਬ ਨੂੰ ਕੋਸਣਗੇ, ਗਾਲ੍ਹਾਂ ਵੀ ਰੱਬ ਨੂੰ ਹੀ ਕੱਢਣਗੇ ਤੇ ਰੱਬ ਦਾ ਕਸੂਰ ਕੱਢਣਗੇ ਜਿਸ ਉਸ ਬੰਦੇ ਤੋਂ ਗਲਤ ਕੰਮ ਕਰਵਾਇਆ। ਕਿਉਂ ਕਿ ਸਭ ਧਰਮ ਇਸ ਗੱਲ 'ਤੇ ਇਕ ਮਤ ਹਨ ਕਿ ਬੰਦੇ ਦੇ ਹੱਥ ਵੱਸ ਕੁਝ ਨਹੀਂ । ਰੱਬ ਹੀ ਚੰਗੇ ਮਾੜੇ ਕੰਮ ਕਰਵਾਉਂਦਾ ਹੈ। ਇਸੇ ਕਰਕੇ ਹਰ ਇਟਾਲੀਅਨ ਨਿਵਾਸੀ ਵਾਂਗਰ ਫਿਰ ਗਾਲ੍ਹਾਂ ਵੀ ਰੱਬ ਨੂੰ ਹੀ ਕੱਢਣੀਆਂ ਬਣਦੀਆਂ ਹਨ ਜਿਵੇਂ ਇਟਾਲੀਅਨ ਕੱਢਦੇ ਹਨ, 'ਰੱਬਾ ਸੂਰਾ, ਰੱਬਾ ਹਰਾਮਜਾਦਿਆ, ਰੱਬਾ ਕੁਤਿਆ' ਆਦਿ।

ਆਪਣੇ ਦੇਸ਼ ਵਿਚ ਵਿਆਹ ਦਾ ਦਿਨ ਪੰਡਿਤ ਤੋਂ ਨਿਸ਼ਚਿਤ ਕਰਾਉਣ, ਕੁੰਡਲੀਆਂ ਮਿਲਾਉਣ, ਸੰਜੋਗ ਅਤੇ ਵਿਆਹ ਨਾਲ ਜੁੜੀਆਂ ਹੋਰ ਅਣਗਿਣਤ ਵਿਚਾਰਾਂ ਕੀਤੀਆਂ ਜਾਂਦੀਆਂ ਹਨ। ਪਰ ਅਕਸਰ ਦੇਖਿਆ ਗਿਆ ਹੈ ਕਿ ਕੁੰਡਲੀਆਂ ਮਿਲਾਉਣ, ਵਿਆਹ ਦਾ ਦਿਨ ਸ਼ੁਭ ਲਗਨ, ਅਤੇ ਹੋਰ ਧਾਰਮਿਕ ਰੀਤਾਂ ਪੂਰੀਆਂ ਕਰਨ ਦੇ ਬਾਵਜੂਦ ਵੀ ਕਈ ਵਿਆਹ ਅਸਫਲ ਰਹਿੰਦੇ ਹਨ ਤੇ ਕਈਆਂ ਦੇ ਲੜਾਈ

( ਬਾਕੀ ਸਫਾ 15 'ਤੇ)



# ਬੋਦੀ ਵਾਲਾ ਤਾਰਾ ਚੜ੍ਹਿਆ

*ਰਾਜਪਾਲ ਸਿੰਘ*

ਅਕਾਸ਼ੀ ਪਿੰਡਾਂ ਵਿਚੋਂ ਬੋਦੀ ਵਾਲਾ ਤਾਰਾ ਜਾਂ ਪੂਛਲ ਤਾਰਾ (Comet) ਸਭ ਤੋਂ ਵੱਧ ਡਰ ਫੈਲਾਉਂਦਾ ਹੈ। ਲਗਭੱਗ ਸਾਰੇ ਸਮਾਜਾਂ ਵਿਚ ਇਸਦੀ ਆਮਦ ਨੂੰ ਜੰਗਾਂ-ਯੁੱਧਾਂ, ਕੁਦਰਤੀ ਆਫਤਾਂ ਅਤੇ ਤਬਾਹੀ ਆਦਿ ਨਾਲ ਜੋੜਿਆ ਜਾਂਦਾ ਸੀ। 'ਬੋਦੀ ਵਾਲਾ ਤਾਰਾ ਚੜ੍ਹਿਆ, ਘਰ ਘਰ ਹੋਣ ਵਿਚਾਰਾਂ ਵੇ,' ਇੱਕ ਪੰਜਾਬੀ ਲੋਕ ਗੀਤ ਵੀ ਉਪਰੋਕਤ ਪੰਕਤੀ ਵੀ ਇਸੇ ਗੱਲ ਦੀ ਸ਼ਾਹਦੀ ਭਰਤੀ ਹੈ। ਚਾਹੇ ਆਸਮਾਨ ਵਿਚ ਨਜ਼ਰ ਆਉਣ ਵਾਲੇ ਬਾਕੀ ਆਕਾਸ਼ੀ ਪਿੰਡ ਜਿਵੇਂ ਸੂਰਜ, ਚੰਨ, ਤਾਰਿਆਂ ਆਦਿ ਦੀ ਅਸਲੀਅਤ ਨੂੰ ਸਮਝ ਸਕਣਾ ਵੀ ਮਨੁੱਖ ਲਈ ਸੌਖਾ ਨਹੀਂ ਸੀ ਪ੍ਰੰਤੂ ਫਿਰ ਵੀ ਇਹਨਾਂ ਦਾ ਆਸਮਾਨ ਵਿਚ ਪ੍ਰਗਟ ਹੋਣਾ, ਕਿਸੇ ਵਿਸ਼ੇਸ ਦਿਸ਼ਾ ਵਿਚ ਗਤੀ ਕਰਨਾ ਅਤੇ ਫਿਰ ਅਲੋਪ ਹੋਣਾ ਆਦਿ ਸਭ ਕੁਝ ਬਹੁਤ ਨਿਯਮਿਤ ਹੁੰਦਾ ਸੀ ਜਿਸ ਕਰਕੇ ਇਹ ਮਨੁੱਖੀ ਮਨਾਂ ਵਿਚ ਉਤਨੀ ਹੈਰਾਨੀ ਅਤੇ ਭੈਅ ਨਹੀ ਫੈਲਾਉਂਦੇ ਸਨ। ਪ੍ਰੰਤੂ ਬੋਦੀ ਵਾਲੇ ਤਾਰੇ ਤਾਂ ਅਸਮਾਨ ਵਿਚ ਅਚਾਨਕ ਹੀ ਪ੍ਰਗਟ ਹੁੰਦੇ, ਫਿਰ ਕੁਝ ਦਿਨ ਉਹਨਾਂ ਦੀ ਚਮਕ ਵਧਦੀ ਜਾਂਦੀ ਅਤੇ ਕੁਝ ਸਮੇਂ ਬਾਅਦ ਉਹ ਅਲੋਪ ਹੋ ਜਾਂਦੇ, ਉਸਤੋਂ ਬਾਅਦ ਕਈ ਵਾਰ 10-15 ਸਾਲ ਕੋਈ ਬੋਦੀ ਵਾਲਾ ਤਾਰਾ ਦਿਖਾਈ ਨਾ ਦਿੰਦਾ ਅਤੇ ਕਈ ਵਾਰ ਸਾਲ ਕੁ ਬਾਅਦ ਹੀ ਅਜਿਹਾ ਤਾਰਾ ਫਿਰ ਅਸਮਾਨ ਵਿਚ ਦਿਖਾਈ ਦੇਣ ਲੱਗ ਜਾਂਦਾ। ਗੱਲ ਕੀ ਉਹ ਕਿਸੇ ਵੀ ਤਰ੍ਹਾਂ ਦੇ ਨਿਯਮਾਂ ਤੋਂ ਪੂਰੀ ਤਰ੍ਹਾਂ ਆਜਾਦ ਜਾਪਦੇ ਸਨ। ਇਸੇ ਕਰਕੇ ਜਦ ਵਿਗਿਆਨਕ ਯੁੱਗ ਦੇ ਸ਼ੁਰੂ ਹੋਣ ਨਾਲ ਬਾਕੀ ਆਕਾਸ਼ੀ ਪਿੰਡਾਂ ਬਾਰੇ ਕਾਫੀ ਕੁਝ ਜਾਣ ਲਿਆ ਗਿਆ ਤਦ ਵੀ ਪੂਛਲ ਤਾਰੇ ਕਾਫੀ ਸਮਾਂ ਬੁਝਾਰਤ ਹੀ ਬਣੇ ਰਹੇ।

ਪਰ ਹੌਲੀ ਹੌਲੀ ਵਿਗਿਆਨੀਆਂ ਨੇ ਇਨ੍ਹਾਂ ਪੂਛਲ ਤਾਰਿਆਂ ਦੀ ਅਸਲੀਅਤ ਨੂੰ ਵੀ ਜਾਣ ਹੀ ਲਿਆ। ਬਹੁਤ ਸਾਰੇ ਪੂਛਲ ਤਾਰਿਆਂ ਦੇ ਰਸਤਿਆਂ ਦਾ ਧਿਆਨ ਪੂਰਵਕ ਨਿਰੀਖਣ ਕਰਨ ਅਤੇ ਮਹਾਨ ਵਿਗਿਆਨੀ ਨਿਊਟਨ ਦੁਆਰਾ ਖੋਜੇ ਨਿਯਮਾਂ ਦੀ ਵਰਤੋਂ ਕਰਕੇ ਇਹ ਪਤਾ ਚੱਲਿਆ ਕਿ ਪੂਛਲ ਤਾਰੇ ਸੂਰਜ ਮੰਡਲ ਵਿਚ ਅੰਡਾਕਾਰ ਪਥਾਂ ਵਿਚ ਗਤੀ ਕਰਦੇ ਹਨ। ਇਹਨਾਂ ਦਾ ਅੰਡਾਕਾਰ ਪਥ ਲੰਬਾਈ ਦੇ ਰੁਖ ਬਹੁਤ ਦੂਰ ਤੀਕ ਫੈਲਿਆ ਹੁੰਦਾ ਹੈ। ਬਹੁਤੇ ਪੂਛਲ ਤਾਰੇ ਸੂਰਜ ਮੰਡਲ ਦੇ ਸਭ ਤੋਂ ਅਖੀਰਲੇ ਗ੍ਰਹਿ ਪਲੂਟੋ ਦੇ ਵੀ ਅਗਲੇ ਹਿੱਸੇ ਵਿਚੋਂ ਚਲਦੇ ਹਨ ਅਤੇ ਸੂਰਜ ਦੇ ਬਿਲਕੁਲ ਨਜ਼ਦੀਕ ਪਹੁੰਚ ਕੇ, ਇਸਦੇ ਦੁਆਲੇ ਚੱਕਰ ਲਾ ਕੇ ਵਾਪਸ ਜਾਂਦੇ ਹਨ। ਇਹਨਾਂ ਦੀ ਸੂਰਜ਼ ਤੋਂ ਸਭ ਦੂਰ ਵਾਲੀ ਸਥਿਤੀ ਨੂੰ ਐਪੀਹਿਲੀਅਨ ਅਤੇ ਸੂਰਜ ਦੇ ਸਭ ਤੋਂ ਨਜ਼ਦੀਕ ਵਾਲੀ ਸਥਿਤੀ ਨੂੰ ਪੈਰੀਹਿਲੀਅਨ ਕਿਹਾ ਜਾਂਦਾ ਹੈ।

ਪੂਛਲ ਤਾਰੇ ਦੀ ਰਚਨਾ- ਅਸਲ ਵਿਚ ਪੂਛਲ ਤਾਰੇ ਧੂੜ ਅਤੇ ਗੈਸਾਂ ਦੇ ਜੰਮੇ ਹੋਏ ਗੋਲੇ ਦੇ ਰੂਪ ਵਿਚ ਹੁੰਦੇ ਹਨ। ਜਿਉਂ ਜਿਉਂ ਇਹ ਸੂਰਜ ਦੇ ਨੇੜੇ ਪਹੁੰਚਦੇ ਹਨ ਤਾਂ ਜੰਮੀਆਂ ਹੋਈਆਂ ਗੈਸਾਂ ਵਾਸ਼ਪ ਬਣ ਕੇ ਫੈਲ ਜਾਂਦੀਆਂ ਹਨ ਅਤੇ ਸੂਰਜੀ ਵਿਕਿਰਣਾਂ ਦੇ ਦਬਾਅ ਹੇਠ ਇਹ ਸੂਰਜ ਤੋਂ ਉਲਟ ਦਿਸ਼ਾ ਵਿਚ 'ਪੂਛਲ' ਜਾਂ ਬੋਦੀ ਦੇ ਰੂਪ ਵਿੱਚ ਫੈਲ ਜਾਂਦੀਆਂ ਹਨ। ਇਹ ਪੂਛਲ ਲੱਖਾਂ ਬਲਕਿ ਕਰੋੜਾਂ ਕਿਲੋਮੀਟਰ ਲੰਬੀ ਹੋ ਜਾਂਦੀ ਹੈ। ਜਿਉਂ ਜਿਉਂ ਇਹ ਸੂਰਜ ਤੋਂ ਦੂਰ ਜਾਂਦਾ ਹੈ ਤਾਂ ਇਹ ਠੰਡਾ ਹੋ ਕੇ ਸੁੰਗੜਣ ਲਗਦਾ ਹੈ ਅਤੇ ਇਸਦੀ ਪੂਛ ਘਟਦੀ ਜਾਂਦੀ ਹੈ।ਅਖੀਰ ਇਹ ਮੁੜ ਗੋਲ ਗੇਂਦ ਵਰਗਾ ਅਕਾਰ ਗ੍ਰਹਿਣ ਕਰ ਲੈਂਦਾ ਹੈ। ਇਸਦੀ ਪੂਛ ਵਿਚਲੇ ਪਦਾਰਥ ਦਾ ਕਾਫੀ ਭਾਗ ਹਰ ਚੱਕਰ ਦੌਰਾਨ ਵੱਖ ਵੱਖ ਗ੍ਰਹਿਆਂ ਅਤੇ ਸੂਰਜ ਨਾਲ ਟਕਰਾਕੇ ਰਸਤੇ ਵਿਚ ਹੀ ਖਿੰਡ ਜਾਂਦਾ ਹੈ।

ਇਹਨਾਂ ਪੂਛਲ ਤਾਰਿਆਂ ਦਾ ਸੂਰਜ ਦੁਆਲੇ ਚੱਕਰ ਲਾਉਣ ਦਾ ਸਮਾਂ ਵੱਖ ਵੱਖ ਹੁੰਦਾ ਹੈ। ਕੁਝ ਪੂਛਲ ਤਾਰੇ ਆਪਣਾ ਚੱਕਰ ਹਜ਼ਾਰਾਂ ਸਾਲਾਂ ਵਿਚ ਪੂਰਾ ਕਰਦੇ ਹਨ ਜਦ ਕਿ ਕੁਝ ਪੂਛਲ ਤਾਰੇ 5-6 ਸਾਲਾਂ ਦੇ ਅਰਸੇ ਵਿਚ ਹੀ ਆਪਸ ਚੱਕਰ ਪੂਰਾ ਕਰ ਲੈਂਦੇ ਹਨ। ਪੂਛਲ ਤਾਰਿਆਂ ਵਿਚੋਂ ਸਭ ਤੋਂ ਪਹਿਲਾਂ ਜਿਸ ਦਾ ਚੱਕਰ ਲਗਾਉਣ ਦਾ ਸਮਾਂ ਲੱਭਿਆ ਗਿਆ ਉਹ ਹੈਲੀ ਦਾ ਪੂਛਲ ਤਾਰਾ ਸੀ ਜੋ ਹਰ 75 ਸਾਲ ਬਾਅਦ ਮੁੜ ਕੇ ਦਿਖਾਈ ਦਿੰਦਾ ਹੈ।

ਪੂਛਲ ਤਾਰਿਆਂ ਬਾਰੇ ਆਧੁਨਿਕ ਅਫਵਾਹਾਂ - ਪੁਰਾਤਨ ਸਮਿਆਂ ਵਿਚ ਪੂਛਲ ਤਾਰੇ ਦੀ ਆਮਦ, ਇਨ੍ਹਾਂ ਨਾਲ ਜੁੜੇ ਵਹਿਮਾਂ-ਭਰਮਾਂ ਕਾਰਣ ਲੋਕਾਂ ਦੇ ਮਨਾਂ ਵਿੱਚ ਜਿਸ ਤਰ੍ਹਾਂ ਦਾ ਡਰ ਪੈਦਾ ਕਰਦੀ ਸੀ, ਉਸ ਕਿਸਮ ਦਾ ਡਰ ਉਸ ਰੂਪ ਵਿਚ ਤਾਂ ਚਾਹੇ ਹੁਣ ਖਤਮ ਹੋ ਚੁੱਕਿਆ ਹੈ ਪਰ ਹੁਣ ਇਹ ਕੰਮ ਤਰ੍ਹਾਂ ਤਰ੍ਹਾਂ ਦੀਆਂ ਅਫਵਾਹਾਂ ਫੈਲਾ ਕੇ ਕੀਤਾ ਜਾਂਦਾ ਹੈ ਜਿਸਦਾ ਆਧਾਰ ਕਥਿਤ ਤੌਰ 'ਤੇ ਵਿਗਿਆਨ ਨੂੰ

ਬਣਾਇਆ ਜਾਂਦਾ ਹੈ। ਹੁਣ ਲਗਭੱਗ ਹਰੇਕ ਪੂਛਲ ਤਾਰਾ, ਜਿਸਨੇ ਧਰਤੀ ਦੇ ਨਜ਼ਦੀਕ ਦੀ ਗੁਜ਼ਰਨਾ ਹੁੰਦਾ ਹੈ, ਉਸ ਬਾਰੇ ਇਹ ਅਫਵਾਹ ਫੈਲਾਈ ਜਾਂਦੀ ਹੈ ਕਿ ਸਾਡੀ ਧਰਤੀ ਉਸ ਤਾਰੇ ਦੀ ਪੂਛ ਵਿਚਦੀ ਗੁਜ਼ਰੇਗੀ ਅਤੇ ਜਦ ਧਰਤੀ ਉਸਦੀ ਪੂਛ ਵਿਚੋਂ ਦੀ ਗੁਜ਼ਰੇਗੀ ਤਾਂ ਧਰਤੀ 'ਤੇ ਅੰਧਕਾਰ ਛਾ ਜਾਵੇਗਾ, ਤਬਾਹੀ ਹੋ ਜਾਵੇਗੀ । ਪਹਿਲੀ ਗੱਲ ਤਾਂ ਅਜਿਹਾ ਕਦੇ ਕਦਾਈਂ ਹੀ ਵਾਪਰਦਾ ਹੈ ਕਿ ਕਿਸੇ ਪੂਛਲ ਤਾਰੇ ਦੀ ਪੂਛ ਧਰਤੀ ਨੂੰ ਛੋਂਹਦੀ ਹੋਈ ਗੁਜਰੇ ਜਦ ਕਿ ਅਜਿਹੀ ਅਫਵਾਹ ਲਗਭੱਗ ਹਰ ਵਾਰ ਹੀ ਫੈਲਾਈ ਜਾਂਦੀ ਹੈ। ਦੂਸਰੀ ਗੱਲ ਜੋ ਵਧੇਰੇ ਮਹੱਤਵਪੂਰਨ ਹੈ ਉਹ ਇਹ ਹੈ ਕਿ ਇਹਨਾਂ ਤਾਰਿਆਂ ਦੀ ਪੂਛ ਵਿਚਲੇ ਪਦਾਰਥ ਦੀ ਮਾਤਰਾ ਐਨੀ ਥੋੜ੍ਹੀ ਅਤੇ ਵਿਰਲੀ ਹੁੰਦੀ ਹੈ ਕਿ ਉਸਦਾ ਧਰਤੀ ਦੇ ਵਾਯੂਮੰਡਲ ਉਤੇ ਕੋਈ ਗਿਣਨਯੋਗ ਅਸਰ ਨਹੀਂ ਹੁੰਦਾ ਹੈ। ਨੇੜਲੇ ਇਤਹਾਸ ਵਿਚ ਹੀ ਧਰਤੀ ਪਹਿਲਾਂ 1861 ਵਿੱਚ ਅਤੇ ਫਿਰ 1910 ਵਿੱਚ ਅਜਿਹੇ ਤਾਰਿਆਂ ਦੀ ਪੂਛ ਵਿਚੋਂ ਗੁਜ਼ਰ ਚੁੱਕੀ ਹੈ ਪ੍ਰੰਤੂ ਅਜਿਹਾ ਕੁਝ ਨਹੀ ਵਾਪਰਿਆ। ਅਸਲ ਵਿੱਚ ਲੱਖਾਂ ਕਰੋੜਾਂ ਕਿਲੋਮੀਟਰਾਂ ਵਿੱਚ ਫੈਲੇ ਪੂਛ ਵਾਲੇ ਹਿੱਸੇ ਵਿਚਲੇ ਪਦਾਰਥ ਨੂੰ ਜੇ ਇਕੱਠਾ ਕੀਤਾ ਜਾਵੇ ਤਾਂ ਉਹ ਇਕ ਕਮਰੇ ਵਿੱਚ ਸਮਾ ਜਾਵੇਗਾ ਜਾਂ ਦੂਜੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਇੱਕ ਛੋਟੇ ਟਿੱਬੇ ਦੀ ਰੇਤ ਨੂੰ ਜੇ ਲੱਖਾਂ ਕਿਲੋਮੀਟਰ ਦੀ ਲੰਬਾਈ ਵਿੱਚ ਖਿਲਾਰ ਦਿੱਤਾ ਜਾਵੇ ਤਾਂ ਉਸਦੀ ਘਣਤਾ ਪੂਛਲ ਤਾਰੇ ਦੀ ਪੂਛ ਜਿੰਨੀ ਹੋਵੇਗੀ। ਸੋ ਸਪਸ਼ਟ ਹੈ ਕਿ ਐਨਾ ਵਿਰਲਾ ਪਦਾਰਥ ਕਿਸੇ ਗ੍ਰਹਿ ਦਾ ਕੁਝ ਨਹੀਂ ਵਿਗਾੜ ਸਕਦਾ। ਹਾਂ, ਪੂਛਲ ਤਾਰੇ ਦੇ ਸਿਰ ਵਾਲੇ ਹਿੱਸੇ ਵਿੱਚ ਕੁਝ ਠੋਸ ਚਟਾਨੀ ਪਦਾਰਥ ਹੋ ਸਕਦਾ ਹੈ, ਜਿਸ ਦੇ ਟਕਰਾਉਣ ਨਾਲ ਧਰਤੀ ਉਪਰ ਉਥਲ-ਪੁਥਲ ਹੋ ਸਕਦੀ ਹੈ।1994 ਵਿਚ Shoemaker-Levy 9 ਨਾਮ ਦਾ ਪੂਛਲ ਤਾਰਾ ਬ੍ਰਹਿਸਪਤੀ ਗ੍ਰਹਿ ਦੇ ਨਜ਼ਦੀਕ ਦੀ ਲੰਘਿਆ ਤਾਂ ਉਸਦੀ ਖਿੱਚ ਸਦਕਾ ਉਸ ਨਾਲ ਟਕਰਾ ਗਿਆ। ਪ੍ਰੰਤੂ ਧਰਤੀ ਨਾਲ ਅਜਿਹੀ ਦੁਰਘਟਨਾ ਹੋਣ ਦੀ ਸੰਭਾਵਨਾ ਵੀ ਬਹੁਤ ਘੱਟ ਹੈ ਕਿਉਂਕਿ ਬ੍ਰਹਿਸਪਤੀ ਅਤੇ ਸ਼ਨੀ ਵਰਗੇ ਗ੍ਰਹਿਾਂ ਦਾ ਮੁਕਾਬਲੇ ਇਸਦੀ ਖਿੱਚ ਸ਼ਕਤੀ ਕਾਫੀ ਘੱਟ ਹੈ ਜਿਸ ਕਰਕੇ ਦੂਰੀ ਤੋਂ ਲੰਘ ਰਹੇ ਪੂਛਲ ਤਾਰਿਆਂ ਨੂੰ ਉਹਨਾਂ ਦੇ ਪਥ ਤੋਂ ਭਟਕਾਕੇ ਆਪਣੇ ਵੱਲ ਖਿੱਚ ਲੈਣ ਦਾ ਵਰਤਾਰਾ ਆਮ ਕਰਕੇ ਨਹੀਂ ਵਾਪਰਦਾ ਹੈ। ਦੂਸਰਾ ਧਰਤੀ ਉਪਰਲਾ ਵਾਯੂਮੰਡਲ ਵੀ ਅਜਿਹੀਆਂ ਘਟਨਾਵਾਂ ਤੋਂ ਇਸਦੀ ਬਹੁਤ ਬੱਚਤ ਕਰਦਾ ਹੈ। ਪੂਛਲ ਤਾਰੇ ਦੇ ਧਰਤੀ ਵੱਲ ਆ ਰਹੇ ਚਟਾਨੀ ਟੁਕੜਿਆਂ ਵਿੱਚੋਂ ਵੀ ਧਰਤੀ ਦੀ ਸਤ੍ਹਾ ਤੀਕ ਕੋਈ ਟੁਕੜਾ ਉਸ ਹਾਲਤ ਵਿੱਚ ਹੀ ਪਹੁੰਚ ਸਕੇਗਾ ਜੇ ਉਸਦਾ ਆਕਾਰ ਬਹੁਤ ਵੱਡਾ ਹੋਵੇਗਾ, ਨਹੀਂ ਤਾਂ ਬਾਕੀ ਸਾਰੇ ਚਟਾਨੀ ਟੁਕੜੇ ਵਾਯੂਮੰਡਲ ਨਾਲ ਰਗੜ ਖਾਕੇ ਬਲ ਜਾਣਗੇ ਅਤੇ ਸਾਨੂੰ ਟੁਟਦੇ ਤਾਰਿਆਂ ਵਾਂਗ ਨਜ਼ਰ ਆਉਣਗੇ।

ਸੋ ਕੁਝ ਮਿਲਾਕੇ ਅਜਿਹੀ ਦੁਰਘਟਨਾ ਦੀ ਸੰਭਾਵਨਾ ਬਹੁਤ ਬਹੁਤ ਹੀ ਨਿਗੂਣੀ ਹੈ। ਅਸਲ ਵਿੱਚ ਅਜਿਹੀਆਂ ਅਫਵਾਹਾਂ ਪਿਛੇ ਪੂਛਲ ਤਾਰਿਆਂ ਦੇ ਤਬਾਹੀ ਦਾ ਚਿੰਨ੍ਹ ਹੋਣ ਦੀ ਪੁਰਾਤਨ ਕਾਲ ਤੋਂ ਚਲੀ ਆਉਂਦੀ ਧਾਰਨਾ ਵਾਲੀ ਮਾਨਸਿਕਤਾ ਹੀ ਬਦਲੇ ਰੂਪਾਂ ਵਿੱਚ ਕੰਮ ਕਰਦੀ ਹੈ। ਇਸ ਤੋਂ ਬਿਨਾਂ ਅਜਿਹੀਆਂ ਅਫਵਾਹਾਂ ਬਹੁਤਾ ਕਰਕੇ ਤਾਂ ਵੱਖ ਵੱਖ ਤਰ੍ਹਾਂ ਦੇ ਅਖਬਾਰਾਂ/ਰਸਾਲਿਆਂ ਜਾਂ ਮੀਡੀਆ ਨਾਲ ਸਬੰਧਿਤ ਹੋਰ ਲੋਕਾਂ ਵਲੋਂ ਆਪਣੀਆਂ ਖਬਰਾਂ ਨੂੰ ਵੱਧ ਤੋਂ ਵੱਧ ਸਨਸਨੀਖੇਜ਼ ਬਨਾਉਣ ਦੀ ਰੁਚੀ ਵਿਚੋਂ ਪੈਦਾ ਹੁੰਦੀਆਂ ਹਨ।

ਸਾਡੇ ਆਕਾਸ਼ ਦਾ ਨਵਾਂ ਮਹਿਮਾਨ :

ਹੇਲ-ਬੌਪ ਪੂਛਲ ਤਾਰਾ **(Hale-Bopp Comet)** –

ਇਹ ਮੈਗਜ਼ੀਨ ਛਪਣ ਤੀਕ ਸਾਡੇ ਆਕਾਸ਼ ਵਿੱਚ ਇਕ ਨਵਾਂ ਪੂਛਲ ਤਾਰਾ ਦਿਖਾਈ ਦੇਣਾ ਸ਼ੁਰੂ ਹੋ ਚੁਕਿਆ ਹੋਵੇਗਾ। ਇਸ ਨੂੰ 29 ਜੁਲਾਈ 1995 ਨੂੰ ਦੋ ਵਿਗਿਆਨੀਆਂ ਐਲਨੰ ਹੇਲ ਅਤੇ ਥਾਮਸ ਬੌਪ ਨੇ ਆਪਣੀਆਂ ਦੂਰਬੀਨਾਂ ਰਾਹੀਂ ਲੱਭਿਆ ਸੀ। ਇਹਨਾਂ ਦੋਹਾਂ ਖੋਜੀ ਵਿਗਿਆਂਨੀਆਂ ਦੇ ਮਾਣ ਵਿੱਚ ਇਸ ਦਾ ਨਾਮ ਹੇਲ-ਬੌਪ ਪੂਛਲ ਤਾਰਾ ਰੱਖਿਆ ਗਿਆ ਹੈ।

ਇਹ ਪੂਛਲ ਤਾਰਾ ਦਸੰਬਰ ਵਿੱਚ ਆਸਾਨੀ ਨਾਲ ਦਿਖਾਈ ਦੇਣਾ ਸ਼ੁਰੂ ਹੋਏਗਾ। ਦਸੰਬਰ ਅਤੇ ਜਨਵਰੀ ਵਿੱਚ ਇਹ ਸੂਰਜ ਛਿਪਣ ਤੋਂ ਬਾਅਦ ਦਿਖਾਈ ਦੇਵੇਗਾ ਅਤੇ ਫਿਰ ਫਰਵਰੀ-ਮਾਰਚ ਵਿੱਚ ਇਹ ਸੂਰਜ ਚੜ੍ਹਨ ਤੋਂ ਪਹਿਲਾਂ ਵੱਡੇ ਤੜਕੇ ਦਿਖਾਈ ਦਿਆ ਕਰੇਗਾ। ਅੱਧ ਅਪ੍ਰੈਲ ਤੋਂ ਬਾਅਦ ਇਹ ਦੂਰ ਚਲਾ ਜਾਵੇਗਾ ਅਤੇ ਦੂਰਬੀਨ ਤੋਂ ਬਿਨਾਂ ਦੇਖਣਾ ਅਸੰਭਵ ਹੋ ਜਾਵੇਗਾ। 23 ਮਾਰਚ 1997 ਨੂੰ ਇਹ ਧਰਤੀ ਦੇ ਸਭ ਤੋਂ ਨੇੜੇ ਦੀ ਦੂਰੀ 'ਤੇ ਹੋਵੇਗਾ। (ਪਰ ਇਹ ਦੂਰੀ ਵੀ ਲਗਭੱਗ 20 ਕਰੋੜ ਕਿਲੋਮੀਟਰ ਹੋਵੇਗੀ।

ਸੋ ਆਓ ਹਰ ਤਰ੍ਹਾਂ ਦੇ ਵਹਿਮਾਂ, ਭਰਮਾਂ ਅਤੇ ਡਰਾਂ ਨੂੰ ਆਪਣੇ ਮਨਾਂ ਤੋਂ ਛੰਡਦੇ ਹੋਏ ਅਜਿਹੇ ਕੁਦਰਤੀ ਵਰਤਾਰਿਆਂ ਨੂੰ ਵੇਖਣ, ਮਾਨਣ ਅਤੇ ਅਧਿਐਨ ਕਰਨ ਦੀ ਆਦਤ ਬਣਾਈਏ।





*ਤਰਕ ਦਰਪਣ :-*

# ਹਨੇਰੇ ਦੇ ਵਾਰਸ

*ਰਾਮ ਸਵਰਨ ਸਿੰਘ*

ਰਿਸ਼ੀਆਂ ਮੁਨੀਆਂ ਦੀ ਇਸ ਧਰਤੀ ਉਤੇ ਸਦੀਆਂ ਤੋਂ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦਾ ਬੋਲਬਾਲਾ ਰਿਹਾ ਹੈ। ਅੰਧਵਿਸ਼ਵਾਸ਼ਾਂ ਦੇ ਇਸ ਹਨੇਰੇ ਨੇ ਬਹੁਗਿਣਤੀ ਲੋਕਾਂ ਨੂੰ ਆਪਣੀ ਬੁੱਕਲ ਵਿਚ ਲਿਆ ਹੋਇਆ ਹੈ। ਅਖੌਤੀ ਸਾਧ, ਸੰਤ, ਸਿਆਣੇ, ਜੋਤਿਸ਼ੀ, ਤਾਂਤਰਿਕ, ਬਾਬੇ, ਪੀਰ, ਔਲੀਏ ਇਸ ਹਨੇਰੇ ਦੇ ਪ੍ਰਚਾਰਕ ਹਨ। ਦਿਨ-ਰਾਤ ਹਨੇਰੇ ਨੂੰ ਫੈਲਾਉਣ ਲਈ ਕੰਮ ਕਰਦੇ ਹਨ। ਆਮ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ, ਕਿਸਮਤ-ਕਰਮਾਂ ਦੇ ਜਾਲ 'ਚ ਫਸਾ ਕੇ ਆਪਣਾ ਤੋਰੀ ਫੁਲਕਾ ਚਲਾਉਣ ਦੇ ਨਾਲ-ਨਾਲ ਹਨੇਰੇ ਦਾ ਸ਼ਿਕਾਰ ਵੀ ਬਣਾਉਂਦੇ ਹਨ। ਉਹ ਇਹ ਕੰਮ ਇਤਨੀ ਸਫ਼ਾਈ ਨਾਲ ਕਰਦੇ ਹਨ ਕਿ ਲੋਕਾਂ ਨੂੰ ਆਪਣਾ ਭਲਾ-ਬੁਰਾ ਸੋਚਣ ਦਾ ਵਕਤ ਹੀ ਨਹੀਂ ਮਿਲਦਾ। ਸ਼ੈਤਾਨਾਂ ਨੇ ਆਪਣੇ ਕੂੜ ਪ੍ਰਚਾਰ ਨਾਲ ਲੋਕਾਂ ਨੂੰ ਇਤਨਾ ਗੁੰਮਰਾਹ ਕਰ ਦਿੱਤਾ ਹੈ ਕਿ ਉਹ ਅਗਲੇ ਜਨਮ-ਕਰਮਾਂ ਦੇ ਭਰਮ-ਭੁਲੇਖੇ 'ਚ ਫਸ ਕੇ ਹੁਣ ਦੁੱਖਾਂ ਭਰਿਆ ਜੀਵਨ ਬਤੀਤ ਕਰ ਰਹੇ ਹਨ। ਪੰਜਾਬੀ ਦੇ ਪ੍ਰਗਤੀਵਾਦੀ ਸ਼ਾਇਰ ਬਲਵੀਰ ਪਰਵਾਨਾ ਦੀਆਂ ਇਹ ਕਾਵਿ ਸਤਰਾਂ ਇਸ ਸੰਦਰਭ 'ਚ ਬਹੁਤ ਭਾਵਪੂਰਤ ਹਨ ਕਿ,

"ਕਿਸਮਤ ਇਕ ਅਜਿਹਾ ਰੁਮਾਂਟਿਕ ਲਫ਼ਜ ਹੈ
ਜਿਸਦੀ ਸਿਰਜਣਾ ਮਹਿਲਾਂ ਵਿਚ ਹੋਈ
ਪਰ ਵਰਚਾਇਆ ਗਿਆ
ਝੁੱਗੀਆਂ ਵਾਲਿਆਂ ਨੂੰ।"

ਸਾਧਾਂ, ਸੰਤਾਂ ਦੁਆਰਾ ਲੋਕ-ਮਨਾਂ 'ਚ ਭਰੇ ਗਏ ਕੂੜ ਪ੍ਰਚਾਰ ਦਾ ਲਾਹਾ ਰਾਜ-ਨੇਤਾ ਉਠਾਉਂਦੇ ਹਨ। ਉਹ ਲੋਕਾਂ ਦੀ ਅਗਿਆਨਤਾ ਨੂੰ ਕੁਰਸੀ ਤੱਕ ਪਹੁੰਚਣ ਲਈ ਇੱਕ ਸੰਦ ਵਜੋਂ ਵਰਤਦੇ ਹਨ। ਭਾਰਤ ਦਾ ਸਾਬਕਾ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਆਂਧਰਾ ਪ੍ਰਦੇਸ਼ ਦੇ ਨਾਮਵਰ ਪਾਖੰਡੀ ਸੱਤਿਆ ਸਾਈਂ ਬਾਬੇ ਦੇ ਡੇਰੇ ਤੇ ਕਿਉਂ ਜਾਂਦਾ ਰਿਹਾ ਹੈ ? ਬਿਹਾਰ ਦਾ ਮੌਜੂਦਾ ਮੁੱਖ ਮੰਤਰੀ ਮੰਦਰਾਂ 'ਚ ਜੋਤਿਸ਼ੀਆਂ ਤੇ ਹੋਰ ਤਾਂਤਰਿਕਾਂ ਪਾਸੋਂ ਲਗਾਤਾਰ ਦੋ ਮਹੀਨੇ ਕਿਉਂ ਜਾਪ ਕਰਵਾਉਂਦਾ ਰਿਹਾ ਹੈ ? ਦੇਸ਼ ਦਾ ਮੌਜੂਦਾ ਪ੍ਰਧਾਨ ਮੰਤਰੀ ਖੱਬੇ ਪੱਖੀਂ ਧਿਰਾਂ ਦੇ ਸਾਂਝੇ ਮੋਰਚੇ ਦਾ ਆਗੂ ਹੋਣ ਦੇ ਨਾਤੇ ਵੀ ਧਾਰਮਿਕ ਸਥਾਨਾਂ ਤੇ ਜਾਪ ਕਰਵਾਉਣ , ਜੋਤਿਸ਼ੀਆਂ ਤੋਂ ਭਵਿੱਖਬਾਣੀ ਕਰਵਾਉਣ ਦਾ ਕੋਈ ਮੌਕਾ ਹੱਥੋਂ ਨਹੀਂ ਜਾਣ ਦਿੰਦਾ। ਇਸਦਾ ਇਕੋ-ਇੱਕ ਤੇ ਸਪੱਸ਼ਟ ਕਾਰਣ ਹੈ, ਲਾਈਲੱਗ ਲੋਕਾਂ ਦੇ ਵੋਟ ਬੈਂਕ ਨੂੰ ਆਪਣੇ ਲਈ ਵਰਤਣਾ। ਪਿਛਲੇ ਸਮੇਂ 'ਚ ਹੋਈਆਂ ਲੋਕ ਸਭਾ ਦੀਆਂ ਚੋਣਾਂ ਵਿੱਚ ਇਹ ਗੱਲ ਸਪੱਸ਼ਟ ਰੂਪ 'ਚ ਉਭਰ ਕੇ ਸਾਹਮਣੇ ਆਈ ਸੀ, ਜਦ ਕੁਰਸੀ ਦੇ ਚਹੇਤੇ ਰਾਜਨੇਤਾਵਾਂ ਨੇ ਡੇਰਿਆਂ ਵਿਚਲੇ ਸਾਧਾਂ ਦੇ ਪੈਰ ਫੜ੍ਹੇ ਸਨ ਤੇ ਵੋਟਾਂ ਦੀ ਭੀਖ ਮੰਗੀ ਸੀ। ਪੰਜਾਬ ਦੀ ਮੌਜੂਦਾ ਮੁੱਖ ਮੰਤਰੀ ਵੀ ਅੱਜ-ਕੱਲ੍ਹ ਇਸੇ ਰਾਹ ਤੁਰੀ ਹੋਈ ਹੈ। ਕਦੀ ਉਹ ਅਖੌਤੀ ਬਾਪੂਆਂ ਤੋਂ ਆਸ਼ੀਰਵਾਦ ਲੈਂਦੀ ਹੈ ਤੇ ਕਦੀ ਡੇਰਿਆਂ ਵਿਚਲੇ ਬਾਬਿਆਂ ਨਾਲ ਮੁਲਾਕਾਤਾਂ ਕਰਦੀ ਹੈ। ਸਾਡੇ ਬਹੁਗਿਣਤੀ ਲੋਕ ਹਨੇਰੇ ਦੇ ਅਜਿਹੇ ਵਾਰਸਾਂ ਦੀਆਂ ਚਾਲਾਂ ਸਮਝਣ ਤੋਂ ਅਸਮਰਥ ਹਨ। ਲੋਕਾਂ ਦੀ ਮੂਰਖਤਾ ਦੀ ਹੱਦ ਇੱਥੋਂ ਤੱਕ ਹੈ ਕਿ ਉਹ ਬਿਨਾਂ ਸੋਚੇ ਸਮਝੇ ਹਰ ਅਫਵਾਹ ਅਤੇ ਬਿਨਾਂ ਸਿਰ ਪੈਰ ਗੱਲਾਂ ਤੇ ਯਕੀਨ ਕਰ ਲੈਂਦੇ ਹਨ। ਅਥਾਹ ਵਿਗਿਆਨਕ ਤਰੱਕੀ ਦੇ ਬਾਵਜੂਦ ਵੀ ਲੋਕੀ ਸਾਧਾਂ-ਸੰਤਾਂ ਦੀਆਂ ਕਥਿਤ ਕਰਾਮਾਤਾਂ ਮਗਰ ਤੁਰੇ ਫ਼ਿਰਦੇ ਹਨ। ਸਪੱਸ਼ਟ ਹੈ ਕਿ ਲੋਕ-ਮਨਾਂ 'ਚ ਅੰਧ-ਵਿਸ਼ਵਾਸ਼ਾਂ ਦਾ ਹਨੇਰਾ ਭਰਿਆ ਹੋਇਆ ਹੈ। ਜਿਵੇਂ-ਜਿਵੇਂ ਤਰਕਸ਼ੀਲਤਾ ਦਾ ਚਾਨਣ ਫੈਲੇਗਾ ਇਹ ਹਨੇਰਾ ਅਵੱਸ਼ ਦੂਰ ਹੋਵੇਗਾ। ਮੰਜ਼ਿਲ ਭਾਂਵੇ ਦੂਰ ਹੈ ਪਰ ਤਰਕਸ਼ੀਲਤਾ ਦੇ ਸੱਚ ਦੀ ਜਿੱਤ ਲਾਜ਼ਮੀ ਹੈ।

ਪੱਤਰਕਾਰੀ 'ਚ ਤਰਕਸ਼ੀਲਤਾ :ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਅਖਬਾਰਾਂ ਦਾ ਭਰਵਾਂ ਸਹਿਯੋਗ ਮਿਲਦਾ ਹੈ, ਇਹ ਪੱਤਰਕਾਰਾਂ ਦੇ ਸਾਥ ਨਾਲ ਹੀ ਸੰਭਵ ਹੈ। ਵਿਗਿਆਨਕ ਸੋਚ ਨਾਲ ਸਬੰਧਤ ਲੇਖ ਅਕਸਰ ਹੀ ਅਖ਼ਬਾਰਾਂ ਵਿਚ ਛਪਦੇ ਹਨ। ਪਰ ਗੈਰ-ਵਿਗਿਆਨਕ ਲੇਖਾਂ ਤੇ ਰਿਪੋਰਟਾਂ ਦਾ ਵੀ ਘਾਟਾ ਨਹੀਂ ਹੈ। ਭਾਵੇਂ ਤਰਕਸ਼ੀਲਾਂ ਦੇ ਯਤਨਾਂ ਨਾਲ ਇਸ ਰੁਝਾਨ ਨੂੰ ਕਾਫ਼ੀ ਠੱਲ੍ਹ ਪਈ ਹੈ ਪਰ ਗਾਹੇ-ਬਗਾਹੇ ਅਜਿਹਾ ਕੁਝ ਪੜ੍ਹਨ ਨੂੰ ਮਿਲਦਾ ਹੀ ਰਹਿੰਦਾ ਹੈ। ਪੱਤਰਕਾਰ ਮਿੱਤਰ ਬਿਨਾਂ ਪੜਤਾਲ ਕੀਤਿਆਂ ਲੋਕਾਂ ਦੀ ਅਗਿਆਨਤਾ ਤੇ ਲਾਈਲੱਗਤਾ ਵਾਲੇ ਵਿਸ਼ਵਾਸ਼ਾਂ ਸਬੰਧੀ ਤਿੱਥ-ਤਿਉਹਾਰਾਂ ਬਾਰੇ ਲਿਖਦੇ ਰਹਿੰਦੇ ਹਨ ਜਿਸਦਾ ਲੋਕਾਂ ਉਪਰ ਚੰਗਾ ਅਸਰ ਨਹੀਂ ਪੈਂਦਾ। ਪੱਤਰਕਾਰੀ 'ਚ ਤਰਕਸ਼ੀਲਤਾ ਦਾ ਅੰਸ਼ ਹੋਣਾ ਲਾਜ਼ਮੀ ਹੈ। ਕਿਸੇ ਵੀ ਖ਼ਬਰ, ਲੇਖ ਆਦਿ ਨੂੰ ਪੂਰੀ ਘੋਖ ਪੜਤਾਲ ਤੋਂ ਬਾਅਦ ਹੀ ਅਖ਼ਬਾਰਾਂ ਲਈ ਭੇਜਣਾ ਬਣਦਾ ਹੈ। ਅਜਿਹੀ ਪੱਤਰਕਾਰੀ ਹੀ ਲੋਕਾਂ ਨਾਲ ਵਫ਼ਾ ਨਿਭਾ ਸਕਦੀ ਹੈ।

# ਤਰਕਸ਼ੀਲਾਂ ਵੱਲੋਂ ਦੂਰਦਰਸ਼ਨ ਕੇਂਦਰ ਜਲੰਧਰ ਵਿਖੇ ਰੋਸ ਧਰਨਾ

ਅਸ਼ੋਕ ਕੁਮਾਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 3 ਨਵੰਬਰ 1996 ਨੂੰ ਦੂਰਦਰਸ਼ਨ ਤੋਂ ਵਿਖਾਏ ਜਾਣ ਵਾਲੇ ਅੰਧਵਿਸ਼ਵਾਸੀ, ਲੱਚਰ, ਕਾਮ ਉਕਸਾਊ, ਗੈਰ-ਵਿਗਿਆਨਕ ਤੇ ਪਿਛਾਂਹ-ਖਿਚੂ ਪ੍ਰੋਗਰਾਮਾਂ ਖਿਲਾਫ਼ ਦੂਰਦਰਸ਼ਨ ਕੇਂਦਰ ਜਲੰਧਰ ਵਿਖੇ ਰੋਸ ਧਰਨਾ ਦਿੱਤਾ ਗਿਆ। ਜਿਸ ਵਿਚ ਸੁਸਾਇਟੀ ਦੀ ਸੂਬਾ ਕਮੇਟੀ ਸਮੇਤ 50 ਇਕਾਈਆਂ ਦੇ ਸੈਂਕੜੇ ਮੈਂਬਰਾਂ ਨੇ ਭਾਗ ਲਿਆ। ਇਸ ਤੋਂ ਪਹਿਲਾਂ ਤਰਕਸ਼ੀਲਾਂ ਨੇ ਦੇਸ਼ ਭਗਤ ਹਾਲ ਜਲੰਧਰ ਤੋਂ ਦੂਰਦਰਸ਼ਨ ਕੇਂਦਰ ਤੀਕ ਰੋਸ ਮਾਰਚ ਕੀਤਾ। ਤਰਕਸ਼ੀਲਾਂ ਨੇ ਰੋਸ ਮਾਰਚ ਦੌਰਾਨ 'ਅੰਧਵਿਸ਼ਵਾਸ਼ ਨੇ ਜੋ ਫੈਲਾਉਂਦੇ, ਲੋਕਾਂ ਨਾਲ ਉਹ ਧ੍ਰੋਹ ਕਮਾਉਂਦੇ' 'ਦੂਰਦਰਸ਼ਨ ਤੋਂ ਮਾਨਸਿਕ ਪ੍ਰਦੂਸ਼ਣ ਫੈਲਾਉਣਾ ਬੰਦ ਕਰੋਂ' ਆਦਿ ਮਾਟੋ/ਬੈਨਰ ਚੁੱਕੇ ਹੋਏ ਸਨ। ਧਰਨੇ ਨੂੰ ਸੰਬੋਧਨ ਕਰਨ ਵਾਲਿਆਂ ਨੇ ਦੂਰਦਰਸ਼ਨ, ਖਾਸ ਕਰ ਨੈਸ਼ਨਲ ਨੈਟਵਰਕ ਤੋਂ ਵਿਖਾਏ ਜਾਣ ਵਾਲੇ ਅੰਧਵਿਸ਼ਵਾਸੀ ਪ੍ਰੋਗਰਾਮਾਂ ਦਾ ਗੰਭੀਰ ਨੋਟਿਸ ਲੈਂਦਿਆਂ ਇਸ ਪਿਛਾਂਹਖਿਚੂ ਰੁਝਾਨ ਦੀ ਕਰੜੀ ਆਲੋਚਨਾ ਕੀਤੀ। ਆਗੂਆਂ ਨੇ ਦੂਰਦਰਸ਼ਨ ਤੋਂ ਪ੍ਰਸਾਰਿਤ ਕੀਤੇ ਜਾਣ ਵਾਲੇ 'ਅਲਿਫ-ਲੈਲਾ' ਵਰਗੇ ਮਨੋਕਲਪਿਤ ਤੇ ਸੱਚ ਤੋਂ ਕੋਹਾਂ ਦੂਰ ਸੀਰੀਅਲਾਂ ਦਾ ਜ਼ਿਕਰ ਕਰਦਿਆਂ ਆਖਿਆ ਕਿ ਅਜਿਹੇ ਸੀਰੀਅਲਾਂ ਦਾ ਅਜੋਕੇ ਵਿਗਿਆਨਕ ਯੁੱਗ ਵਿੱਚ ਪ੍ਰਸਾਰਿਤ ਕਰਨਾ ਸਮਾਜਿਕ ਵਿਕਾਸ ਵਿੱਚ ਇੱਕ ਰੁਕਾਵਟ ਹੈ। ਤਰਕਸ਼ੀਲ ਆਗੂਆਂ ਨੇ 'ਗੁੱਡ ਮਾਰਨਿੰਗ ਇੰਡੀਆਂ' ਪ੍ਰੋਗਰਾਮ ਵਿੱਚ ਜੋਤਿਸ਼ ਤੇ ਰਾਸ਼ੀ-ਫਲ ਦੇ ਕੀਤੇ ਜਾ ਰਹੇ ਕੂੜ ਪ੍ਰਚਾਰ ਨੂੰ ਲੋਕਾਂ ਨਾਲ ਕੀਤਾ ਜਾ ਰਿਹਾ ਧੋਖਾ ਆਖਿਆ। ਉਹਨਾਂ ਆਖਿਆ ਕਿ ਜਦੋਂ ਇਹ ਸਿੱਧ ਕੀਤਾ ਜਾ ਚੁੱਕਾ ਹੈ ਕਿ ਜੋਤਿਸ਼ ਮਹਿਜ਼ ਇਕ ਤੁੱਕਾ ਹੈ, ਫਿਰ ਸਰਕਾਰੀ ਮੀਡੀਏ ਦੁਆਰਾ ਇਸ ਨੂੰ ਸੱਚ ਬਣਾਕੇ ਪੇਸ਼ ਕਰਨਾ ਇੱਕ ਨਿੰਦਣਯੋਗ ਕਾਰਵਾਈ ਹੈ। ਤਰਕਸ਼ੀਲ ਆਗੂਆਂ ਨੇ ਸਪੱਸ਼ਟ ਕੀਤਾ ਕਿ ਦੂਰਦਰਸ਼ਨ ਦੁਆਰਾ ਕੀਤਾ ਜਾ ਰਿਹਾ ਅੰਧਵਿਸ਼ਵਾਸ਼ੀ ਤੇ ਕਿਸਮਤ ਕਰਮਾਂ ਵਿੱਚ ਗੜੁੱਚ ਪ੍ਰਚਾਰ ਹਾਕਮ ਜਮਾਤਾਂ ਵੱਲੋਂ ਲੋਕਾਂ ਦੀ ਸੋਚ ਨੂੰ ਨਕਾਰਾ ਕਰਨ ਦੀ ਸੋਚੀ ਸਮਝੀ ਸਾਜਿਸ਼ ਦਾ ਨਤੀਜਾ ਹੈ ਤਾਂ ਕਿ ਲੋਕੀਂ ਆਪਣੀਆਂ ਜਿਉਣ ਹਾਲਤਾਂ ਨੂੰ ਸਮਝਣ/ਬਦਲਣ ਦੀ ਬਜਾਏ 'ਗੈਬੀ-ਸ਼ਕਤੀਆਂ' ਦੇ ਪੂਜਾ ਪਾਠ ਵਿੱਚ ਉਲਝੇ ਰਹਿਣ। ਬੁਲਾਰਿਆਂ ਨੇ ਆਖਿਆ ਕਿ ਦੂਰਦਰਸ਼ਨ ਤੋਂ ਉਸਾਰੂ ਸਭਿਆਚਾਰਕ, ਸਮਾਜਿਕ ਪ੍ਰੋਗਰਾਮਾਂ ਨੂੰ ਅੱਖੋਂ ਪਰੋਖੇ ਕਰਕੇ ਲੱਚਰ ਤੇ ਕਾਮ ਉਕਸਾਊ ਪ੍ਰੋਗਰਾਮ ਪੇਸ਼ ਕਰਕੇ ਲੋਕਾਂ, ਵਿਸ਼ੇਸ਼ ਕਰਕੇ ਨੌਜਵਾਨਾਂ ਤੇ ਬੱਚਿਆਂ, ਦੀਆਂ ਸੰਵੇਦਨਸ਼ੀਲ ਭਾਵਨਾਵਾਂ ਨੂੰ ਉਤੇਜਿਤ ਕਰਕੇ ਕੁਰਾਹੇ ਤੋਰਿਆ ਜਾ ਰਿਹਾ। ਬੁਲਾਰਿਆਂ ਨੇ ਸਿਹਤ ਸੇਵਾਵਾਂ ਨਾਲ ਜੁੜੇ ਮਾਹਿਰਾਂ/ਕਾਮਿਆਂ ਨੂੰ ਵੀ ਇਸ ਗੱਲ ਦਾ ਗੰਭੀਰ ਨੋਟਿਸ ਲੈਣ ਲਈ ਆਖਿਆ ਜਿੱਥੇ ਉਹਨਾਂ ਦੀਆਂ ਸੇਵਾਵਾਂ ਦੇ ਹੱਥ ਖੜੇ ਕਰਵਾ ਕੇ ਕਿਸੇ ਪੱਥਰ ਦੀ ਮੂਰਤ ਆਦਿ ਅੱਗੇ ਪ੍ਰਾਰਥਨਾ ਕਰਵਾਕੇ ਮਰੀਜ਼ ਨੂੰ ਨੌ ਬਰ ਨੌ ਕਰਨ ਦੇ ਗੁਮਰਾਹਕੁਨ ਦ੍ਰਿਸ਼ ਵਿਖਾਏ ਜਾਂਦੇ ਹਨ। ਬੁਲਾਰਿਆਂ ਨੇ ਕਿਹਾ ਕਿ ਦੂਰਦਰਸ਼ਨ ਸਾਡੇ ਭਾਰਤ ਦੇ ਆਮ ਲੋਕਾਂ ਦੇ ਮਾਨਸਿਕ ਵਿਕਾਸ ਦਾ ਸਾਧਨ ਬਣਨ ਦੀ ਬਜਾਏ ਪਹਿਲਾਂ ਕੇਵਲ ਮਨੋਰੰਜਨ ਦਾ ਸਾਧਨ ਬਣਨ ਵੱਲ ਤਿਲਕਿਆ ਅਤੇ ਹੁਣ ਇਹ ਮਨੋਰੰਜਨ ਕਰਨ ਨੂੰ ਵੀ ਪਾਸੇ ਛੱਡ ਕੇ ਕੇਵਲ ਵੱਡੀਆਂ ਵੱਡੀਆਂ ਕੰਪਨੀਆਂ ਵਲੋਂ ਪੈਦਾ ਕੀਤੀਆਂ ਜਾ ਰਹੀਆਂ ਵਸਤਾਂ ਦੀ ਮਸ਼ਹੂਰੀ ਕਰਨ ਨੂੰ ਹੀ ਮੁੱਖ ਕਾਰਜ ਵਜੋਂ ਲੈ ਰਿਹਾ ਹੈ। ਸੋ ਜਾਪਦਾ ਹੈ ਕਿ ਇਸਦਾ ਇਕੋ ਇਕ ਮੁੱਖ ਮਕਸਦ 'ਖਪਤ ਸਭਿਆਚਾਰ' (Consumer Culture) ਪੈਦਾ ਕਰਕੇ ਆਪਣੇ ਅਤੇ ਸਰਮਾਏਦਾਰ ਜਮਾਤ ਦੇ ਮੁਨਾਫਿਆਂ ਵਿੱਚ ਵਾਧਾ ਕਰਨਾ ਹੀ ਰਹਿ ਗਿਆ ਹੈ। ਟੈਲੀਵੀਜ਼ਨ ਲੋਕਾਂ ਦੀ ਸੋਚ 'ਤੇ ਪ੍ਰਭਾਵ ਪਾਉਣ ਵਾਲਾ ਜਿੱਡਾ ਸ਼ਕਤੀਸ਼ਾਲੀ ਸਾਧਨ ਹੈ ਇਸਦੀ ਦੁਰਵਰਤੋਂ ਨੂੰ ਰੋਕਣ ਲਈ ਵੀ ਓਡੀ ਹੀ ਸ਼ਕਤੀਸ਼ਾਲੀ ਲਹਿਰ ਉਸਾਰਣ ਦੀ ਲੋੜ ਹੈ। ਰੋਸ ਧਰਨੇ ਨੂੰ ਸੰਬੋਧਨ ਕਰਨ ਵਾਲਿਆਂ ਵਿੱਚ ਰਜਿੰਦਰ ਭਦੌੜ, ਰਾਜਪਾਲ ਸਿੰਘ, ਤੇਜਪਾਲ ਸਿੰਘ, ਬਲਵਿੰਦਰ ਬਰਨਾਲਾ, ਸੁਖਵੰਤ, ਕ੍ਰਿਸ਼ਨ ਬਰਗਾੜੀ, ਰਾਮ ਸਵਰਨ ਸਿੰਘ, ਜਸਵੰਤ ਮੁਹਾਲੀ ਸ਼ਾਮਲ ਸਨ। ਤਰਕਸ਼ੀਲਾਂ ਨੇ ਆਖਿਆ ਕਿ ਦੂਰਦਰਸ਼ਨ ਦੇ ਅੰਧਵਿਸ਼ਵਾਸ਼ੀ ਪ੍ਰਚਾਰ ਖਿਲਾਫ਼ ਲੋਕ-ਰਾਇ ਲਾਮਬੰਦ ਕੀਤੀ ਜਾਵੇਗੀ। ਦੂਰਦਰਸ਼ਨ ਅਧਿਕਾਰੀਆਂ ਨੂੰ ਦਿੱਤੇ ਗਏ ਮੈਮੋਰੰਡਮ ਵਿੱਚ 'ਅਲਿਫ ਲੈਲਾਂ' ਵਰਗੇ ਅੰਧਵਿਸ਼ਵਾਸੀ ਸੀਰੀਅਲ ਬੰਦ ਕਰਨ, 'ਗੁੱਡ ਮੌਰਨਿੰਗ ਇੰਡੀਆਂ' ਵਿਚਲਾ ਜੋਤਿਸ਼ ਦਾ ਝੂਠਾ ਪ੍ਰਚਾਰ ਰੋਕਣ ਤੇ ਅੰਧਵਿਸ਼ਵਾਸ਼ੀ ਸੀਰੀਅਲਾਂ ਦੀ ਥਾਂ ਤੇ ਵਿਗਿਆਨਕ ਪਹੁੰਚ ਵਾਲੇ ਲੋਕਪੱਖੀ ਪ੍ਰੋਗਰਾਮਾਂ ਨੂੰ ਪਹਿਲ ਦੇਣ ਦੀ ਮੰਗ ਕੀਤੀ ਗਈ। ਰੋਸ ਧਰਨੇ ਦਾ ਸੰਚਾਲਨ ਸੂਬਾ ਸਕੱਤਰ ਅਸ਼ੋਕ ਕੁਮਾਰ ਨੇ ਕੀਤਾ।

ਸੂਬਾ ਸਕੱਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)



# ਤਰਕਸ਼ੀਲ ਲਹਿਰ ਦਾ ਸਰਗਰਮ ਕਾਮਾ ਸੀ-ਸਾਥੀ ਜਾਗਰ ਸਿੰਘ ਭਦੌੜ

ਮਾਸਟਰ ਰਾਮ ਕੁਮਾਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਸਮੇਤ ਕਈ ਹੋਰ ਅਗਾਂਹਵਧੂ ਸੰਸਥਾਵਾਂ ਦਾ ਸਰਗਰਮ ਸੰਗੀ ਸਾਥੀ ਜਾਗਰ ਸਿੰਘ ਭਦੌੜ ਸਾਡੇ ਵਿੱਚ ਨਹੀਂ ਰਿਹਾ। ਉਹ ਆਪਣੇ ਪਿੱਛੇ ਵਿਧਵਾ ਪਤਨੀ ਤੇ ਚਾਰ ਬੱਚੇ ਛੱਡ ਗਿਆ। ਜਾਗਰ ਇੱਕ ਬੇਹੱਦ ਗਰੀਬ ਮਜ਼ਦੂਰ ਪਰਿਵਾਰ ਵਿੱਚ ਪੈਦਾ ਹੋਇਆ। ਘਰ ਦੀਆਂ ਤੰਗੀਆਂ ਤੁਰਸ਼ੀਆਂ ਨੇ ਉਸਨੂੰ ਸਕੂਲ ਦਾ ਮੂੰਹ ਤੱਕ ਨਾ ਵੇਖਣ ਦਿੱਤਾ। ਮੁਸ਼ੱਕਤਾਂ ਭਰਪੂਰ ਉਸਦਾ ਬਚਪਨ ਜਦੋਂ ਜੁਆਨੀ 'ਚ ਦਾਖਲ ਹੋਇਆ ਤਾਂ ਗਠੀਏ ਦੀ ਮਾਰੂ ਬਿਮਾਰੀ ਦਾ ਸ਼ਿਕਾਰ ਹੋ ਗਿਆ। ਯੋਗ ਡਾਕਟਰੀ ਇਲਾਜ ਨਾ ਕਰਵਾਉਣ ਦੀ ਪਹੁੰਚ ਹੋਣ ਕਾਰਣ ਗਰੀਬੀ, ਮਹਿੰਗਾਈ ਆਦਿ ਅਨੇਕਾਂ ਮੁਸ਼ਕਲਾਂ ਦੀ ਜੜ੍ਹ ਇਸ ਮਾੜੇ ਸਮਾਜਿਕ ਪ੍ਰਬੰਧ 'ਚ ਉਹ ਜੁਆਨੀ ਵਿੱਚ ਹੀ ਬੁੱਢਾ ਹੋ ਗਿਆ। ਅਨੇਕਾਂ ਕਿਸਮ ਦੀਆਂ ਸਰੀਰਕ ਤੇ ਘਰੇਲੂ ਮਜਬੂਰੀਆਂ ਦੇ ਬਾਵਜੂਦ ਉਹ ਸਿਦਕਦਿਲੀ ਨਾਲ ਸੰਘਰਸ਼ ਕਰਦਾ ਰਿਹਾ। ਆਪਣੀ ਉਮਰ ਦੇ 35 ਸਾਲ ਭੋਗ ਕੇ ਸਾਥੋਂ ਸਦਾ ਲਈ ਵਿਛੜ ਗਿਆ।

ਲਗਭਗ ਵੀਹ 'ਕੁ ਸਾਲ ਪਹਿਲਾਂ ਨੌਜਵਾਨ ਭਾਰਤ ਸਭਾ ਵੱਲੋਂ ਚਲਾਏ ਜਾਂਦੇ ਸਕੂਲਾਂ 'ਚ ਅੱਖਰ ਗਿਆਨ ਹਾਸਲ ਕਰਨ ਦੇ ਨਾਲ-ਨਾਲ ਉਸਨੇ ਸਭਾ ਦੇ ਖੱਬੇ ਪੱਖੀ ਵਿਚਾਰਾਂ ਦਾ ਪ੍ਰਭਾਵ ਵੀ ਕਬੂਲ ਕੀਤਾ। ਉਦੋਂ ਤੋਂ ਹੀ ਉਸਨੇ ਭਦੌੜ ਦੇ ਹਰ ਉਸਾਰੂ ਕੰਮ 'ਚ ਆਪਣਾ ਸਰਗਰਮ ਯੋਗਦਾਨ ਦੇਣਾ ਆਰੰਭ ਦਿੱਤਾ। ਆਪਣੇ ਸੰਘਰਸ਼ਮਈ ਜੀਵਨ ਦੇ ਕੀਮਤੀ ਸਮੇਂ 'ਚੋਂ ਸਮਾਂ ਕੱਢਕੇ ਉਹ ਦੋ ਸਾਲ ਤਰਕਸ਼ੀਲ ਸੁਸਾਇਟੀ ਦੇ ਮੈਗਜ਼ੀਨ 'ਤਰਕਸ਼ੀਲ' ਨੂੰ ਸਮੁੱਚੇ ਪੰਜਾਬ ਵਿਚ ਪਹੁੰਚਾਉਣ ਦੀ ਜਿਮੇਵਾਰੀ ਨਿਭਾਉਂਦਾ ਰਿਹਾ। ਉਸ ਸਮੇਂ ਦੌਰਾਨ ਉਹ ਲਗਭੱਗ ਹਰ 'ਤਰਕਸ਼ੀਲ ਮੇਲੇ' 'ਚ ਪੁਸਤਕਾਂ ਦੀ ਸਟਾਲ ਤੇ ਜ਼ਿੰਮੇਵਾਰੀ ਨਾਲ ਕੰਮ ਕਰਦਾ ਸੀ। ਲੋਕ ਸੰਗੀਤ ਮੰਡਲੀ ਭਦੌੜ ਰਾਹੀਂ ਉਹ ਪੰਜਾਬ ਲੋਕ ਸਭਿਆਚਾਰਕ ਮੰਚ ਦਾ ਵੀ ਮੈਂਬਰ ਸੀ। ਉਹ ਪਬਲਿਕ ਸਪੋਰਟਸ ਕਲੱਬ ਭਦੌੜ ਦੀਆਂ ਖੇਡ ਸਰਗਰਮੀਆਂ ਵਿੱਚ ਵੀ ਬਣਦਾ ਸਹਿਯੋਗ ਦਿੰਦਾ ਰਿਹਾ। ਅੱਜ ਕੱਲ੍ਹ ਉਹ ਅਨਪੜ੍ਹਾਂ ਨੂੰ ਪੜ੍ਹਾਉਣ ਲਈ ਸਾਖ਼ਰਤਾ ਸੰਮਤੀ ਵੱਲੋਂ ਚਲਾਈ ਜਾ ਰਹੀ ਮੁਹਿੰਮ ਦੌਰਾਨ ਆਪਣੇ ਮੁਹੱਲੇ 'ਚ ਗਿਣਨਯੋਗ ਭੂਮਿਕਾ ਨਿਭਾ ਰਿਹਾ ਸੀ। ਆਪਣੇ ਪਰਿਵਾਰ ਦੀ ਅੰਤਾਂ ਦੀ ਗਰੀਬੀ ਨੂੰ ਕਰਮਾਂ ਦਾ ਫਲ ਆਖ ਕੇ ਨਹੀਂ ਸੀ ਭੋਗਦਾ ਸਗੋਂ ਮੌਜੂਦਾ ਪ੍ਰਬੰਧ ਨੂੰ ਤਬਦੀਲ ਕਰਨ ਲਈ ਹਰ ਸੰਸਥਾ ਵਿੱਚ ਸਮਰੱਥਾ ਅਨੁਸਾਰ ਕੰਮ ਕਰਦਾ ਸੀ।



9 ਨਵੰਬਰ 1996 ਨੂੰ ਸਾਥੀ ਜਾਗਰ ਸਿੰਘ ਭਦੌੜ ਦੇ ਪਰਿਵਾਰ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਸਹਿਯੋਗ ਨਾਲ ਅੰਤਿਮ ਰਸਮ ਵਜੋਂ ਤਰਕਸ਼ੀਲ ਸ਼ਰਧਾਂਜਲੀ ਸਮਾਗਮ ਕੀਤਾ ਗਿਆ। ਧਾਰਮਿਕ ਤੇ ਰੂੜੀਵਾਦ ਰਸਮੋਂ ਰਿਵਾਜਾਂ ਤੋਂ ਮੁਕਤ ਇਸ ਸਮਾਗਮ ਵਿੱਚ ਪੰਜਾਬ ਭਰ ਤੋਂ ਤਰਕਸ਼ੀਲ ਲਹਿਰ ਦੇ ਆਗੂ ਤੇ ਅਗਾਂਹਵਧੂ ਸੰਸਥਾਵਾਂ ਦੇ ਕਾਰਕੁੰਨ ਸ਼ਾਮਲ ਹੋਏ। ਸਮਾਗਮ ਦੇ ਆਰੰਭ ਵਿੱਚ ਮਾਸਟਰ ਰਜਿੰਦਰ ਭਦੌੜ ਨੇ ਸਾਥੀ ਜਾਗਰ ਸਿੰਘ ਦੁਆਰਾ ਕੀਤੇ ਲੋਕ-ਪੱਖੀ ਕੰਮਾਂ ਨੂੰ ਯਾਦ ਕਰਦਿਆਂ ਮਰਨ ਉਪਰੰਤ ਕੀਤੀਆਂ ਜਾਂਦੀਆਂ ਬੇਲੋੜੀਆਂ ਰਸਮਾਂ ਬਾਰੇ ਵਿਗਿਆਨਕ ਜਾਣਕਾਰੀ ਦਿੱਤੀ। ਮਾਸਟਰ ਰਾਮ ਕੁਮਾਰ, ਪ੍ਰੋ: ਸੁਰਜੀਤ ਸਿੰਘ ਅਲਕੜਾ, ਗੁਰਮੇਲ ਸਿੰਘ, ਭੋਲਾ ਸਿੰਘ ਜੇ.ਈ., ਰਾਮ ਸਵਰਨ ਲੱਖੇਵਾਲੀ, ਬੀਰ ਸਿੰਘ ਨਾਵਲਕਾਰ ਆਦਿ ਬੁਲਾਰਿਆਂ ਨੇ ਜਾਗਰ ਸਿੰਘ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਿਆਂ ਅਜੋਕੇ ਮਾੜੇ ਸਮਾਜਿਕ ਪ੍ਰਬੰਧ ਨੂੰ ਮਨੁੱਖ ਦੀ ਘੱਟ ਰਹੀ ਔਸਤ ਉਮਰ ਲਈ ਜ਼ਿੰਮੇਵਾਰ ਠਹਿਰਾਉਂਦਿਆਂ ਚੰਗੇਰੇ ਜੀਵਨ ਪੱਧਰ ਲਈ ਇੱਕਮੁੱਠ ਹੋ ਕੇ ਸੰਘਰਸ਼ ਕਰਨ ਦਾ ਸੱਦਾ ਦਿੱਤਾ। ਸੁਸਾਇਟੀ ਦੇ ਸੂਬਾਈ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਜਾਗਰ ਸਿੰਘ ਵੱਲੋਂ ਤਰਕਸ਼ੀਲ ਲਹਿਰ ਲਈ ਕੀਤੇ ਕੰਮਾਂ ਦਾ ਲੇਖਾ-ਜੋਖਾ ਕਰਦਿਆਂ ਉਸਦੇ ਪਰਿਵਾਰ ਲਈ ਸੁਸਾਇਟੀ ਵੱਲੋਂ ਵੀਹ ਹਜ਼ਾਰ ਰੁਪਏ ਦਿੱਤੇ ਤੇ ਹਰ ਸਮੇਂ ਪਰਿਵਾਰ ਦੀ ਸਹਾਇਤਾ ਕਰਨ ਦਾ ਵਾਅਦਾ ਕੀਤਾ। ਸੁਸਾਇਟੀ ਦੀ ਭਦੌੜ ਇਕਾਈ ਵੱਲੋਂ ਵੀ ਅੱਠ ਹਜ਼ਾਰ ਰੁਪਏ ਦੀ ਸਹਾਇਤਾ ਜਾਗਰ ਸਿੰਘ ਦੇ ਪਰਿਵਾਰ ਨੂੰ ਦਿੱਤੀ ਗਈ। ਸਾਥੀ ਜਾਗਰ ਸਿੰਘ ਦੇ ਪਰਿਵਾਰ ਵੱਲੋਂ ਸਾਰੀਆਂ ਧਾਰਮਿਕ ਰਸਮਾਂ ਨੂੰ ਰੱਦ ਕਰਦਿਆਂ ਤਰਕਸ਼ੀਲ ਸ਼ਰਧਾਂਜਲੀ ਸਮਾਗਮ ਕਰਕੇ ਆਪਣੇ ਮਜ਼ਦੂਰ ਭਾਈਚਾਰੇ 'ਚ ਨਵੀਂ ਪਿਰਤ ਪਾਈ ਗਈ।

# ਸੰਪਾਦਕ ਦੀ ਡਾਕ

● ਮੇਰੀ ਪਤਨੀ ਨੂੰ ਕੁਝ ਦਰਦ ਰਹਿੰਦਾ ਸੀ। ਮੈਂ ਇਸਦੇ ਇਲਾਜ ਲਈ ਪਾਖੰਡੀ ਬਾਬਿਆਂ ਪਾਸ ਜਾ ਕੇ ਆਪਣੀ ਚੰਗੀ ਆਰਥਿਕ ਅਤੇ ਮਾਨਸਿਕ ਲੁਟ ਕਰਵਾਈ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬਰਗਾੜੀ ਦਾ ਮੈਂ ਅਤਿ ਧੰਨਵਾਦੀ ਹਾਂ ਜਿੰਨਾ ਮੇਰੇ ਵਿਚਾਰ ਬਦਲੇ ਅਤੇ ਮੈਨੂੰ ਇਸ ਲੁੱਟ ਤੋਂ ਬਚਾਇਆ। ਹੁਣ ਮੈਂ ਤਰਕਸ਼ੀਲਤਾ ਨਾਲ ਪੂਰੀ ਤਰਾਂ ਸਹਿਮਤ ਹਾਂ।

ਸੰਤੋਖ ਸਿੰਘ ਗਿੱਲ,
ਮੋਗਾ।

● ਉਂਝ ਤਾਂ ਹਰ ਪੇਪਰ ਹੀ ਬਹੁਤ ਵਧੀਆ ਹੁੰਦਾ ਹੈ ਪ੍ਰੰਤੂ ਨਵੰਬਰ–ਦਸੰਬਰ ਅੰਕ ਕਾਫੀ ਵਧੀਆ ਲੱਗਿਆ। 'ਰੱਬ ਵਿਰੁੱਧ ਬਗਾਵਤ ਦੀ ਲੋੜ', ਕਹਾਣੀ 'ਬਰਕਤ ਵਾਲੇ ਹੱਥ', ਕੇਸ ਰਿਪੋਰਟ, ਜਗਸੀਰ ਜੀਦਾ ਅਤੇ ਜਲਾਲ ਦੇ ਗੀਤ ਕਾਬਲੇ–ਤਾਰੀਫ ਸਨ। ਜਦ ਵੱਡੇ ਨੇਤਾ ਹੀ ਅੰਧਵਿਸ਼ਵਾਸ਼ ਨੂੰ ਹਵਾ ਦੇਣ ਲੱਗ ਪੈਣ ਤਾਂ ਦੇਸ਼ ਕਿਧਰ ਜਾਵੇਗਾ। ਅਜਿਹਾ ਕੁਝ ਵੀ ਵਾਪਰਿਆ ਹੈ। ਰਸਾਲੇ ਦੀ ਦੋ ਮਹੀਨੇ ਉਡੀਕ ਔਖੀ ਹੈ, ਮਾਸਿਕ ਜਰੂਰ ਕਰ ਦਿਓ।

ਤੇਜਾ ਸਿੰਘ ਰੂੜੇਕੇ ਕਲਾਂ,
ਬਰਨਾਲਾ (ਸੰਗਰੂਰ)

● ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਸ ਗੱਲ ਲਈ ਵਧਾਈ ਦੀ ਪਾਤਰ ਹੈ ਕਿ ਇਸਦਾ ਫੈਲਾਅ ਪੰਜਾਬ ਵਿਚ ਹੀ ਨਹੀ ਸਗੋਂ ਦੇਸ਼ ਬਦੇਸ਼ਾਂ ਵਿੱਚ ਵੀ ਹੈ। ਇਹ ਮਿਹਨਤੀ ਮੈਂਬਰਾਂ ਦੇ ਅਣਥੱਕ ਕੰਮ ਕਾਰਨ ਹੀ ਹੋ ਸਕਿਆ ਹੈ। ਉਮੀਦ ਹੈ ਕਿ 'ਤਰਕਸ਼ੀਲ' ਮੈਗਜ਼ੀਨ ਇਸੇ ਤਰ੍ਹਾਂ ਆਪਣਾ ਸਫਰ ਜਾਰੀ ਰੱਖੇਗਾ।

ਚਰਨਜੀਤ ਸਿੰਘ

● ਨਵੰਬਰ–ਦਸੰਬਰ ਅੰਕ ਬਹੁਤ ਸ਼ਲਾਘਾਯੋਗ ਸੀ। ਧਰਮ ਤੇ ਮਨੁੱਖੀ ਅਜਾਦੀ ਤੇ ਕਲਮਬੱਧ ਕੀਤੀ ਸੰਪਾਦਕੀ ਵਧੀਆ ਤੇ ਸਿਖਿਆ ਦਾਇਕ ਸੀ। ਪੁਨਰਜਨਮ ਤੇ ਅਧਾਰਤ ਰਿਪੋਰਟਾਂ ਅਖਬਾਰ ਵਿੱਚ ਵੀ ਭੇਜਦੇ ਰਿਹਾ ਕਰੋ। ਏ.ਐਸ. ਖਰਲਵੀਰ (ਇੰਗਲੈਂਡ) ਨੂੰ ਮੇਰੇ ਵੱਲੋਂ ਸਲਾਮ ਭੇਜਣਾ ਜੋ ਸਤ ਸਮੁੰਦਰੋਂ ਪਾਰ ਰਹਿਕੇ ਵੀ ਤਰਕਸ਼ੀਲਤਾ ਲਈ ਸੇਵਾ ਕਰ ਰਹੇ ਹਨ।

ਸੀਤਾ ਰਾਮ ਖੁੱਡੀਆਂ।
ਪ੍ਰਬੋਧ ਪਬਲਿਕ ਸਕੂਲ,
ਚੂਹੜੀਵਾਲਾ ਧੰਨਾ (ਫਿਰੋਜ਼ਪੁਰ)

● ਅਕਸਰ ਮੈਂ ਤਰਕਸ਼ੀਲ ਸਾਹਿਤ ਪੜ੍ਹਦਾ ਰਹਿੰਦਾ ਹਾਂ। ਖਰੜ ਵਿਖੇ ਤਰਕਸ਼ੀਲ ਮੇਲਾ ਵੀ ਵੇਖਿਆ। ਮੈਨੂੰ ਵਿਸ਼ਵਾਸ਼ ਹੋ ਗਿਆ ਕਿ ਕੋਈ ਪਰੇਤ ਜਾਂ ਆਤਮਾ ਨਹੀਂ ਹੁੰਦੀ ਹੈ। ਇਹ ਕੇਵਲ ਮਨ ਦਾ ਭਰਮ ਹੀ ਹੈ।

ਕੁਲਵਿੰਦਰ, ਮੜੌਲੀ ਕਲਾਂ,
ਰੋਪੜ।

● ਬਚਪਨ ਵਿੱਚ ਅਖੌਤੀ ਡਰ ਕਾਰਨ ਬਹੁਤ ਪ੍ਰੇਸ਼ਾਨ ਰਹਿੰਦਾ ਸਾਂ। ਨੌਵੀਂ ਕਲਾਸ ਵਿਚ ਸਮੇਂ ਲਾਈਟ ਬੁਝਾਉਣ ਲਈ ਵੀ ਮਾਂ ਨੂੰ ਹੀ ਕਹਿੰਦਾ ਸੀ। ਸਿਵਿਆਂ ਦੇ ਰਾਹ ਜਾਂਦਿਆਂ ਧੁਰ ਅੰਦਰ ਤੱਕ ਕੰਬ ਜਾਂਦਾ ਸੀ। 10 ਵੀਂ ਵਿੱਚ ਪੜ੍ਹਦਿਆਂ ਜਦ ਖੇਤਾਂ ਵਿੱਚ ਮਾਲ ਚਾਰਦੇ ਸੀ ਤਾਂ ਇਕ ਘਟਨਾ ਅਜਿਹੀ ਵਾਪਰੀ ਕਿ ਭੂਤਾਂ ਦਾ ਡਰ ਕਿਧਰੇ ਗਾਇਬ ਹੋ ਗਿਆ। ਪ੍ਰਮਾਣਕ ਲੇਖਕਾਂ ਦੀਆਂ ਲਿਖਤਾਂ ਨੇ ਜ਼ਿੰਦਗੀ ਦੀ ਮੌਲਕਤਾ ਨੂੰ ਸਮਝਣ ਦੇ ਸਮਰੱਥ ਬਣਾਇਆ। ਪ੍ਰੰਤੂ ਤਰਕਸ਼ੀਲ ਵਿੱਚ ਛਪਦੀਆਂ ਲਿਖਤਾਂ ਨੇ ਮੇਰੇ ਇਸ ਦ੍ਰਿਸ਼ਟੀਕੋਣ ਨੂੰ ਦ੍ਰਿੜਤਾ ਅਤੇ ਪਰਪੱਕਤਾ ਦਿੱਤੀ। ਤਰਕਸ਼ੀਲ ਸੁਸਾਇਟੀ ਦੇ ਸਾਰੇ ਕਾਮਿਆਂ ਅਤੇ ਅਹੁਦੇਦਾਰਾਂ ਦਾ ਮੈਂ ਰਿਣੀ ਹਾਂ ਅਤੇ ਵਿਸ਼ਵਾਸ ਦੁਆਉਂਦਾ ਹਾਂ ਕਿ ਆਪਣੀ ਸਮਰੱਥਾ ਅਨੁਸਾਰ ਹਿੱਸਾ ਪਾਵਾਂਗਾ। ਇਸ ਤੋਂ ਵੱਡਾ ਕੋਈ ਹੋਰ ਸਾਰਥਿਕ ਕੰਮ ਨਹੀਂ।

ਸੁਰਿੰਦਰ ਪ੍ਰੀਤ ਘਣੀਆਂ
ਲੇਖਕ–ਪਾਠਕ ਅਤੇ ਸਭਿਆਚਾਰਕ ਮੰਚ,
ਬਾਜਾਖਾਨਾ (ਫਰੀਦਕੋਟ)

● ਨਵੰਬਰ–ਦਸੰਬਰ 96 ਅੰਕ ਬਹੁਤ ਵਧੀਆ ਲੱਗਿਆ ਜਗਸ਼ੀਰ ਜੀ ਦੇ ਟੱਪੇ, ਰੱਬ ਵਿਰੁੱਧ ਬਗਾਵਤ ਦੀ ਲੋੜ ਜਦੋਂ ਮੇਰੇ ਇੱਕ ਅੰਧਵਿਸ਼ਵਾਸੀ ਮਿੱਤਰ ਨੇ ਪੜ੍ਹੇ ਉਹ ਵੀ ਧਰਮਾਂ ਦੀ ਜਹਾਲਤ ਵਿਰੁੱਧ ਬੋਲ ਪਿਆ ਅਤੇ ਕਹਿਣ ਲੱਗਿਆ ਕਿ ਹਰੇਕ ਨੂੰ ਹੀ ਇਹ ਤਰਕਸ਼ੀਲ ਵਿਚਾਰ ਅਪਨਾਉਣੇ ਪੈਣਗੇ।

ਮਲਕੀਤ ਸਿੰਘ ਸਿੱਧੂ,
ਮੌੜ ਮੰਡੀ (ਬਠਿੰਡਾ)।

● ਮੈਂ ਲੰਬੇ ਸਮੇਂ ਤੋਂ 'ਤਰਕਸ਼ੀਲ' ਦਾ ਪਾਠਕ ਹਾਂ। ਪਹਿਲਾਂ ਮੈਂ ਵੀ ਅੰਧਵਿਸ਼ਵਾਸੀ ਸੀ। ਮੈਗਜੀਨ ਦੇ ਲਗਾਤਾਰ ਪੜ੍ਹਨ ਨੇ ਮੈਨੂੰ ਸਪੱਸ਼ਟ ਕਰ ਦਿੱਤਾ ਹੈ ਕਿ ਭੂਤਾਂ–ਪ੍ਰੇਤਾਂ ਦੀ ਕੋਈ ਹੋਂਦ ਨਹੀਂ। ਪਖੰਡੀ ਸਾਧਾਂ ਦੇ ਪਰਦੇਫਾਸ਼ ਕਰਨ ਵਾਲੀਆਂ ਰਿਪੋਰਟਾਂ ਮੈਨੂੰ ਬਹੁਤ



ਪਸੰਦ ਆਉਂਦੀਆਂ ਹਨ। ਉਮੀਦ ਕਰਦਾ ਹਾਂ ਕਿ ਆਪ ਲਗਾਤਾਰ ਅਗਾਂਹਵਧੂ ਵਿਚਾਰਾਂ ਦੀ ਲੜੀ ਰਚਨਾਵਾਂ ਦੁਆਰਾ ਜਾਰੀ ਰੱਖੋਗੇ।

ਜਤਿੰਦਰਪਾਲ ਰਾਜੂ,
ਸੁਲਤਾਨਪੁਰ ਲੋਧੀ (ਕਪੂਰਥਲਾ)

● ਇਸ ਵਾਰ ਪਰੂਫ ਦੀਆਂ ਗਲਤੀਆਂ ਕਾਫੀ ਰੜਕਦੀਆਂ ਰਹੀਆਂ ਜਿਵੇਂ ਚੰਦਾਂ ਵਾਲਾ ਦੀ ਥਾਂ 'ਦੰਦਾਂ ਵਾਲਾ' ਘੋਨੇ ਦੀ ਥਾਂ ਘੋਨ ਬਾਬਾ ਅਤੇ ਹੋਰ ਬਹੁਤ ਸਾਰੀਆਂ ਗਲਤੀਆਂ। ਇਸ ਵੱਲ ਜਰੂਰ ਧਿਆਨ ਦਿੱਤਾ ਜਾਵੇ।

ਰਾਮ ਸਿੰਘ ਨਿਰਮਾਣ, ਬਠਿੰਡਾ।
ਸੁਖਪਾਲ ਵੀਰ, ਬੀਰ ਖੁਰਦ (ਮਾਨਸਾ)

● ਸਤਿਕਾਰਯੋਗ ਸੰਪਾਦਕ ਜੀ, ਤੁਹਾਡਾ ਹਰ ਅੰਕ ਪੜ੍ਹਨ ਨੂੰ ਮਿਲ ਜਾਂਦਾ ਹੈ। ਪੜ੍ਹਕੇ ਬਹੁਤ ਜਾਣਕਾਰੀ ਮਿਲਦੀ ਹੈ। ਨਵੰਬਰ–ਦਸੰਬਰ–96 ਅੰਕ ਵਧੀਆ ਲੱਗਿਆ। ਇਸਨੇ ਸਾਡੀ ਸੋਚ ਬਦਲ ਦਿੱਤੀ ਹੈ।

ਦਵਿੰਦਰ ਸਿੰਘ ਰਾਜਧਾਨ
ਜ਼ਿਲ੍ਹਾ ਅੰਮ੍ਰਿਤਸਰ,

● ਤਰਕਸ਼ੀਲ ਸੁਸਾਇਟੀ ਦਾ ਪਹਿਲਾ ਪ੍ਰੋਗਰਾਮ ਪਿੰਡ ਦੌਲਤਪੁਰ ਵਿਖੇ ਦੇਖਿਆ ਜਿਸ ਤੋਂ ਮੈਂ ਅਤੇ ਮੇਰੇ ਸਾਥੀ ਪ੍ਰਭਾਵਿਤ ਹੋਏ ਬਿਨਾਂ ਨਾਂ ਰਹਿ ਸਕੇ। ਅਸੀਂ ਕਾਫੀ ਸਾਰਾ ਤਰਕਸ਼ੀਲ ਸਾਹਿਤ ਖਰੀਦਿਆ ਅਤੇ ਰਸਾਲੇ ਦਾ ਚੰਦਾ ਵੀ ਭਰਿਆ। ਤਰਕਸ਼ੀਲਤਾ ਅਗਿਆਨਤਾ ਦੇ ਖਿਲਾਫ਼ ਇਕ ਬਹੁਤ ਹੀ ਚੰਗਾ ਕਦਮ ਹੈ। ਕਿੰਨਾ ਚੰਗਾ ਹੋਵੇ ਕਿ ਤੁਸੀਂ ਇਸ ਵਿੱਚ ਸੁਆਲ ਜੁਵਾਬ ਲਈ ਇਕ ਦੋ ਪੰਨੇ ਵੀ ਦਿੰਦੇ ਰਹੋ। ਇਕ ਵਿਅਕਤੀ ਦੇ ਸੁਆਲ ਨਾਲ ਕਈਆਂ ਦੇ ਭੁਲੇਖੇ ਦੂਰ ਹੋ ਜਾਂਦੇ ਹਨ।

ਨਵਰੰਗ ਝੱਲੀ (ਦੁਧਾਲ)

● ਤਰਕਸ਼ੀਲਤਾ ਦੇ ਤਰਜ਼ਮਾਨ 'ਤਰਕਸ਼ੀਲ' ਦੀ ਦਲੇਰਾਨਾ ਅਤੇ ਸ਼ਿੱਦਤ ਨਾਲ ਕੀਤੀ ਜਾਂਦੀ ਸੰਪਾਦਕੀ ਸੇਵਾ ਲਈ ਮੁਬਾਰਕਵਾਦ ਦਿੰਦਾ ਹਾਂ। ਮੇਰਾ ਖਿਆਲ ਹੈ ਕਿ ਜਿੰਨਾ ਸਮਾਂ ਸਕੂਲਾਂ ਅਤੇ ਕਾਲਜਾਂ ਵਿੱਚ ਇਹ ਪ੍ਰਚਾਰ ਨਹੀਂ ਲਿਜਾਇਆ ਜਾਂਦਾ ਅਤੇ ਇਸਨੂੰ ਸਿਲੇਬਸ ਦਾ ਹਿੱਸਾ ਨਹੀਂ ਬਣਾਇਆ ਜਾਂਦਾ ਉਨ੍ਹਾਂ ਸਮਾਂ ਅੰਧਵਿਸ਼ਵਾਸ਼ੀ ਜਾਲੇ ਲਾਹੁਣ ਦੀ ਰਫਤਾਰ ਧੀਮੀ ਰਹੇਗੀ। ਮੇਰੇ ਪਿੰਡ ਵਿੱਚ ਅਸੀਂ ਕੁਝ ਹੀ ਨੌਜਵਾਨ ਹਾਂ ਜਿਹੜੇ ਤਰਕ ਦੇ ਹਾਮੀ ਹਾਂ ਅਤੇ ਇਸਦੇ ਅਧਾਰ ਤੇ ਬਹਿਸ ਛੇੜਦੇ ਰਹਿੰਦੇ ਹਾਂ। ਸੰਚਾਰ ਸਾਧਨ ਖਾਸ ਕਰ ਟੀ.ਵੀ ਅੰਧ ਵਿਸ਼ਵਾਸੀ ਰੰਗ ਨੂੰ ਗੂੜ੍ਹਾ ਕਰਨ ਵਿੱਚ ਕੋਈ ਕਸਰ ਬਾਕੀ ਨਹੀ ਛੱਡ ਰਹੇ।

ਮਨਜੀਤ ਸਿੰਘ, ਖਿਓਵਾਲੀ,
ਤਹਿਸੀਲ ਮਲੋਟ, ਜ਼ਿਲ੍ਹਾ ਮੁਕਤਸਰ।

● ਮੇਰੀ ਉਮਰ 65 ਸਾਲ ਹੈ। ਮੈਂ 1947 ਤੋਂ ਕੁਝ ਮਹੀਨੇ ਪਹਿਲਾਂ ਹੀ ਇੰਡੋਨੇਸ਼ੀਆ ਤੋਂ ਇਥੇ ਆਇਆ ਸੀ।ਖਰਲਵੀਰ ਮੇਰੇ ਖਾਸ ਦੋਸਤ ਹਨ। ਉਹਨਾਂ ਤੋਂ ਮੈਨੂੰ ਜੁਲਾਈ/ਅਗਸਤ ਅਤੇ ਸਤੰਬਰ ਅਕਤੂਬਰ/96 ਅੰਕ ਪੜ੍ਹਨ ਨੂੰ ਮਿਲੇ। ਰਸਾਲੇ ਪੜ੍ਹਕੇ ਮਨ ਬਹੁਤ ਖੁਸ਼ ਹੋਇਆ। ਇਹੋ ਜਿਹੀ ਵਿਗਿਆਨਕ ਸੋਚ ਵਾਲੇ ਪਰਚੇ ਦੀ ਬਹੁਤ ਲੋੜ ਹੈ। ਪੰਜਾਬ ਅੰਦਰ ਤਰਕਸ਼ੀਲ ਵੀਰਾਂ ਨੂੰ ਤੇ ਭੈਣਾਂ ਨੂੰ ਇਕ ਖਾਸ ਰੋਲ ਅਦਾ ਕਰਨਾ ਪਵੇਗਾ। ਸਾਡੇ ਦੇਸ਼ ਅੰਦਰ ਅੰਧਵਿਸ਼ਵਾਸ ਅਤੇ ਭਰਿਸ਼ਟਾਚਾਰ ਦੇ ਖਿਲਾਫ਼ ਜਨਤਾ ਦੀ ਲਮਬੰਦੀ ਕਰਨੀ ਪਵੇਗੀ। ਆਸ ਹੈ ਕਿ ਤੁਹਾਡੀ ਜਥੇਬੰਦੀ ਹੋਰ ਤਰੱਕੀ ਕਰੇਗੀ। ਮੇਰੇ ਖਤ ਲਿਖਣ ਦਾ ਕਾਰਨ ਤਰਕਸ਼ੀਲ ਰਸਾਲੇ ਨੂੰ ਪੜ੍ਹ ਕੇ ਇਸ ਤੋਂ ਪ੍ਰਭਾਵਤ ਹੋਣਾ ਹੈ। ਇਹ ਤੁਹਾਡਾ ਬਹੁਤ ਮਹਾਨ ਕੰਮ ਹੈ। ਤੁਸੀ ਸਭ ਤਾਰੀਫ਼ ਦੇ ਕਾਬਲ ਹੋ। ਤੁਹਾਡੀ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਗਏ ਕੰਮ ਮੈਨੂੰ ਬਹੁਤ ਪਸੰਦ ਹਨ। ਮੈਂ ਇਸ ਦੀ ਭਰਵੀਂ ਮਦਦ ਕਰਨ ਦਾ ਇਛਕ ਹਾਂ।

ਅਵਤਾਰ ਸਿੰਘ ਪਾਬਲਾ,
ਕਵੈਂਟਰੀ (ਇੰਗਲੈਂਡ)।

## ਗੀਤ

ਸਾਧਾਂ ਦੇ ਲੋਟੂ ਟੋਲੇ ਨੇ ਭੱਜ ਜਾਣਾ ਏ,
ਜਦ ਲੋਕਾਂ ਨੇ ਤਰਕਸ਼ੀਲਤਾ ਨੂੰ ਅਪਨਾਉਣਾ ਏ।
ਦੋਹੀਂ ਹੱਥੀ ਲੋਕਾਂ ਨੂੰ ਇਹ ਲੁੱਟ ਲੁੱਟ ਖਾਂਦੇ ਨੇ,
ਮੀਟ ਸ਼ਰਾਬ ਪੀਦੇ ਨਿੱਤ ਇਹ ਐਸ਼ ਉਡਾਂਦੇ ਨੇ,
ਭੁੱਖੇ ਮਰਨਾ ਆਪੇ ਕਿਸੇ ਨਾ ਚੜ੍ਹਾਵਾ ਚੜਾਉਣਾ ਏ,
ਜਦ ਲੋਕਾਂ ਨੇ ਤਰਕਸ਼ੀਲਤਾ . . . . . . . . .।
ਪਿੰਡ ਪਿੰਡ ਦੇ ਵਿੱਚ ਇਨ੍ਹਾਂ ਡੇਰੇ ਲਾਏ ਨੇ,
ਭੂਤ–ਪ੍ਰੇਤਾਂ ਵਾਲੇ ਲੱਖਾਂ ਵਹਿਮ ਫੈਲਾਏ ਨੇ,
ਬਹਿ ਜਾਣਗੇ ਤੱਕ ਰਾਹਾਂ,ਕਿਸੇ ਨਾ ਡੇਰੇ ਆਣਾ ਏ,
ਜਦ ਲੋਕਾਂ ਨੇ ਤਰਕਸ਼ੀਲਤਾ . . . . . . . . .।
ਗੱਲਾਂ ਗੱਲਾਂ ਵਿੱਚ ਇਹ ਨਿੱਤ ਸਵਰਗ ਦਿਖਾਉਂਦੇ ਨੇ,
ਕਿਸਮਤ ਵਾਲੇ ਝੂਠੇ ਚੱਕਰਾਂ ਦੇ ਪਾਉਂਦੇ ਨੇ,
ਸਭਨਾਂ ਨੂੰ ਇਹ ਪਰਦਾ ਕਰਕੇ ਫਾਸ਼ ਦਿਖਾਉਣਾ ਏ,
ਜਦ ਲੋਕਾਂ ਨੇ ਤਰਕਸ਼ੀਲਤਾ . . . . . . . . .।
ਕਿਸੇ ਨੂੰ ਰਾਹੂ ਕੇਤੂ ਵਾਲਾ ਪਹਿਰਾ ਦੱਸਦੇ ਨੇ,
ਪੱਟ ਦਿੱਤੇ ਕਈ ਘਰ ਇਨ੍ਹਾਂ ਨੇ ਵਸਦੇ ਨੇ,
ਮੂੰਹ ਕਾਲੇ ਕਰ ਇਨ੍ਹਾਂ ਨੂੰ ਰਾਹਾਂ ਵਿੱਚ ਘੁਮਾਉਣਾ ਏ,
ਜਦ ਲੋਕਾਂ ਨੇ ਤਰਕਸ਼ੀਲਤਾ . . . . . . . . .।

(ਮਾ.ਜਗਦੀਸ਼, ਇਕਾਈ ਨਵਾਂ ਸ਼ਹਿਰ)

## ਜਦੋਂ ਪਖੰਡੀ ਤੇਜੂ ਦੀਆਂ ਬਾਹਾਂ 'ਵੰਗਾਂ ਨਾ ਪੈ ਸਕੀਆਂ

ਮਾਨਸਾ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਕੀਤੇ ਦਾਅਵੇ ਕਿ "ਦੁਨੀਆਂ ਵਿਚ ਕੋਈ ਵੀ ਗੈਬੀ ਸ਼ਕਤੀ ਨਹੀਂ" ਨੂੰ ਕੋਈ ਮਾਈ ਦਾ ਲਾਲ ਚੈਲਿੰਜ ਨਹੀਂ ਕਰ ਸਕਿਆ ਜੇਕਰ ਕਿਸੇ ਨੇ ਚੈਲਿੰਜ ਵੀ ਕੀਤਾ ਤਾਂ ਉਹ ਪਹਿਲਾਂ ਹੀ ਦੌੜ-ਭੱਜ ਗਏ। ਪਰ ਜਦੋਂ ਕਿਸੇ ਅਖੌਤੀ ਬਾਬੇ/ਤਾਂਤਰਿਕ ਵੱਲੋਂ ਸੁਸਾਇਟੀ ਨੂੰ ਚੈਲਿੰਜ ਕਰਨ ਦੀ ਖ਼ਬਰ ਲੋਕਾਂ ਦੇ ਕੰਨੀ ਪੈਂਦੀ ਹੈ, ਤਾਂ ਇਕ ਦਮ ਲੋਕਾਂ ਦੇ ਕੰਨ ਖੜ੍ਹੇ ਹੋ ਜਾਂਦੇ ਹਨ ਕਿ ਹੈਂ........ਤਰਕਸ਼ੀਲਾਂ ਨੂੰ ਚੈਲਿੰਜ...........। ਇਸੇ ਤਰ੍ਹਾਂ ਹੀ ਪਿਛਲੇ ਦਿਨੀ ਹੋਇਆ ਜਦੋਂ ਜ਼ਿਲ੍ਹਾ ਸੰਗਰੂਰ 'ਚ ਅਤੇ ਜ਼ਿਲੇ ਮਾਨਸਾ ਦੇ ਕਸਬੇ ਜੋਗਾ ਕੋਲ ਪੈਂਦੇ ਪਿੰਡ ਕੋਟ ਦੂਨੇ ਦੇ ਢੋਂਗੀ ਬਾਬੇ ਤੇਜਾ ਸਿੰਘ ਉਰਫ ਮਾਤਾ ਨੇ ਤਰਕਸ਼ੀਲ ਸੁਸਾਇਟੀ ਦੇ ਆਗੂ ਇੰਦਰਜੀਤ ਝੱਬਰ, ਬੂਟਾ ਸਿੰਘ ਆਦਿ ਸਾਥੀਆਂ ਨੂੰ ਚੈਲਿੰਜ ਕੀਤਾ ਕਿ ਉਸ ਦੇ ਬੁਲ੍ਹਾਂ ਤੇ ਸੁਰਖੀ ਅਤੇ ਬਾਹਾਂ ਵਿਚ ਚੂੜੀਆਂ ਪੈ ਜਾਣਗੀਆਂ ਅਤੇ ਉਹ ਮਾਤਾ ਦਾ ਰੂਪ ਧਾਰਨ ਕਰ ਜਾਵੇਗਾ। ਫਿਰ ਕੀ ਸੀ ਇਸ ਚੈਲਿੰਜ ਦੀਆਂ ਖ਼ਬਰਾਂ ਅਖਬਾਰਾਂ ਦੀਆਂ ਸੁਰਖੀਆਂ ਤੇ ਛਾਈਆਂ ਅਤੇ ਪਿੰਡ-ਪਿੰਡ ਇਸ ਚੈਲਿੰਜ ਦੀ ਚਰਚਾ ਹੋਣ ਲੱਗੀ। ਇਸੇ ਉਤਸ਼ਾਹ ਅਧੀਨ ਨਿਸ਼ਚਿਤ ਦਿਨ ਅਤੇ ਸਮੇਂ ਤੋਂ ਪਹਿਲਾਂ ਹੀ ਔਰਤਾਂ ਸਮੇਤ ਹਜ਼ਾਰਾਂ ਲੋਕਾਂ ਦੇ ਇਕੱਠ ਨੇ ਟਰੈਕਟਰ ਟਰਾਲੀਆਂ ਜਾਂ ਫਿਰ ਪੈਦਲ ਹੀ ਕੋਟ ਦੂਨਾ ਪਿੰਡ ਦੇ ਵੱਲ ਵਹੀਰਾਂ ਘੱਟ ਦਿੱਤੀਆਂ ਤੇ ਜਿਵੇਂ ਉਹ ਕਹਿੰਦੇ ਹੁੰਦੇ ਨੇ ਤਿਲ ਸੁਟਣ ਲਈ ਵੀ ਥਾਂ ਨਹੀਂ ਸੀ।

ਘਟਨਾ ਇਉਂ ਹੋਈ ਕਿ ਤੇਜਾ ਸਿੰਘ ਜੋ ਘਰ ਵਿਚ ਹੀ ਚੌਂਕੀ ਲਗਾ ਕੇ ਪਿਛਲੇ ਕਈ ਸਾਲਾਂ ਤੋਂ ਮਾਤਾ ਬਣ ਕੇ ਆਪਣਾ ਛਮਛਮਾ ਕਰ ਰਿਹਾ ਸੀ। ਅਚਾਨਕ ਇਕ ਦਿਨ ਤਰਕਸ਼ੀਲ ਆਗੂ ਇੰਦਰਜੀਤ ਝੱਬਰ ਤੇ ਉਸ ਦੇ ਸਾਥੀ ਇਸ ਅਸਲੀਅਤ ਬਾਰੇ ਜਾਣਨ ਲਈ ਬਾਬੇ ਦੀ ਚੌਂਕੀ ਵਿਚ ਪਹੁੰਚ ਗਏ। ਹੋਰਨਾਂ ਪਖੰਡੀ ਬਾਬਿਆਂ ਵਾਂਗ ਇਸ ਢੌਂਗੀ ਨੇ ਵੀ ਝੂਠ ਦੇ ਪੁਲੰਦਿਆ ਤੋਂ ਸਵਾਏ ਕੁਝ ਵੀ ਨਹੀਂ ਦੱਸਿਆ। ਪਰ ਇਸ ਬਾਬੇ ਨੇ ਤਰਕਸ਼ੀਲਾਂ ਨੂੰ ਸੱਦਣ ਦੇ ਸ਼ੱਕ ਵਿਚ ਪਿੰਡ ਦੇ ਨੌਜਵਾਨ ਬਿੱਕਰ ਸਿੰਘ 'ਤੇ ਕੁਟਾਪਾ ਚਾੜ੍ਹਿਆ ਤੇ ਆਖਰ ਗੱਲ ਥਾਣੇ ਪਹੁੰਚਣ ਤੋਂ ਬਾਅਦ ਸਮਝੌਤੇ ਤੇ ਆਈ ਅਤੇ ਇਸ ਸਮਝੌਤੇ ਦੌਰਾਨ ਹੀ ਪਖੰਡੀ ਬਾਬਾ ਤੇਜਾ ਸਿੰਘ ਏ.ਐਸ.ਆਈ ਸਤਿੰਦਰ ਸਿੰਘ ਵਿਰਕ ਇੰਨਚਾਰਜ ਚੌਂਕੀ ਦੀ ਮੌਜ਼ੂਦਗੀ ਵਿਚ ਆਪਣੀ ਸ਼ਕਤੀ ਦਾ ਦਾਅਵਾ ਕਰਦਿਆਂ ਤਰਕਸ਼ੀਲਾਂ ਨੂੰ ਚੈਲਿੰਜ ਕਰ ਬੈਠਾ.

ਨਿਸ਼ਚਿਤ ਤਾਰੀਖ ਤੇ ਸਮੇਂ ਤਹਿਤ ਜਦੋਂ ਹਜ਼ਾਰਾਂ ਅੱਖੀਆਂ ਬਾਬੇ ਦੇ ਚਮਤਕਾਰ ਨੂੰ ਉਡੀਕ ਰਹੀਆਂ ਸਨ ਤਾਂ ਚਲਾਕ ਬਾਬਾ ਲੋਕਾਂ ਦੇ ਇਕੱਠ ਵਿਚ ਜਾਣ ਤੋਂ ਸਾਫ ਮੁਕਰ ਗਿਆ ਪਰ ਸਦਕੇ ਜਾਈਏ ਪੰਜਾਬ ਪੁਲਿਸ ਦੇ ਏ.ਐਸ.ਆਈ ਸਤਿੰਦਰ ਸਿੰਘ ਅਤੇ ਸਿਪਾਹੀ ਪ੍ਰਗਟ ਸਿੰਘ ਤੇ ਸਾਥੀਆਂ ਦੇ, ਜਿਨ੍ਹਾਂ ਨੇ ਤਰਕਾਂ ਦੀ ਭੂਮਿਕਾ ਨਿਭਾਉਂਦਿਆ ਉਸ ਢੌਂਗੀ ਕੋਲੋਂ ਮਾਤਾ ਬਣਨ ਵਾਲਾ ਹਾਰ ਸ਼ਿੰਗਾਰ ਦਾ ਸਮਾਨ ਬਰਾਮਦ ਕੀਤਾ ਤੇ ਨਾਲੇ ਉਸ ਨੂੰ ਸਟੇਜ ਤੇ ਜਾ ਕੇ ਆਪਣੀ ਸ਼ਕਤੀ ਦਿਖਾਉਣ ਲਈ ਆਖਿਆ। ਪਰ ਕਿਹੜੀ ਸ਼ਕਤੀ ? ਇਸ ਬਾਬੇ ਦੇ ਤਾਂ ਫਿਊਜ਼ ਉਡੇ ਪਏ ਸਨ ਅਤੇ ਉਸ ਨੇ ਲੋਕਾਂ ਦੇ ਇਕੱਠ 'ਚ ਹੱਥ ਖੜ੍ਹੇ ਕਰਕੇ ਮੁਆਫੀ ਮੰਗਦਿਆਂ ਆਪਣੇ ਆਪ ਨੂੰ ਪਾਖੰਡੀ ਬਾਬਾ ਗਰਦਾਨਿਆ ਅਤੇ ਕਿਹਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ।

ਇਸ ਮੁਆਂਫੀਨਾਮੇ ਦੇ ਐਲਾਨ ਤੋਂ ਬਾਅਦ ਇਕਾਈ ਮਾਨਸਾ ਦੇ ਪ੍ਰਧਾਨ ਨਛੱਤਰ ਖਿਆਲਾ, ਗੁਰਦੀਪ ਸਿੰਘ, ਦਲਵਿੰਦਰ ਸਿੰਘ, ਇੰਦਰਜੀਤ ਝੱਬਰ ਆਦਿ ਆਗੂਆਂ ਨੇ ਉਕਤ ਅਖੌਤੀ ਬਾਬਿਆਂ ਬਾਰੇ ਹੋਰ ਦਲੀਲਾਂ ਦਿੰਦਿਆਂ ਕਿਹਾ ਕਿ ਦੁਨੀਆਂ ਵਿੱਚ ਕੋਈ ਵੀ ਗੈਬੀ-ਦੈਬੀ ਸ਼ਕਤੀ ਨਹੀਂ ਸਗੋਂ ਸਾਡੀ ਅਗਿਆਨਤਾ ਕਾਰਨ ਸਾਨੂੰ ਲੁਟਿਆ ਜਾ ਰਿਹਾ। ਇਸ ਮੌਕੇ ਹੱਥ ਦੀ ਸਫਾਈ ਦੇ ਟਰਿੱਕ ਅਤੇ ਰਾਮ ਸਿੰਘ ਵੱਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਵੀ ਚਲਾਇਆ। ਆਖਰ ਵਿੱਚ ਬਿਕਰ ਸਿੰਘ ਨੇ ਸਭਨਾਂ ਦਾ ਧੰਨਵਾਦ ਕਰਦਿਆਂ ਇਸ ਚੈਲਿੰਜ ਦੀ ਸਮਾਪਤੀ ਕੀਤੀ।

*ਹਰਦੀਪ ਮਾਨਸਾ*
ਇਕਾਈ ਸਕੱਤਰ







## ਸੋਤਲੀਏ ਬਾਬਾ ਜੀ

ਇਹ ਘਟਨਾ ਉਸ ਸਮੇਂ ਦੀ ਹੈ ਜਦ ਮੈਂ ਹਾਲੇ ਤਰਕਸ਼ੀਲ ਨਹੀਂ ਬਣਿਆ ਸੀ। ਮੈਂ ਅਕਸਰ ਦੁਪਹਿਰ ਜਾਂ ਸ਼ਾਮ ਰੱਤੋਂ ਪਿੰਡ ਦੇ ਮਿਸਤਰੀ ਨੱਥਾ ਸਿੰਘ ਦੇ ਕਾਰਖਾਨੇ ਜ਼ਰੂਰ ਜਾਂਦਾ ਸੀ। ਉਹ ਜਗ੍ਹਾ ਐਸੀ ਹਰਮਨ ਪਿਆਰੀ ਤੇ ਸਾਂਝੀ ਤੇ ਹਰ ਇੱਕ ਦੇ ਪੈਰ ਲੱਗੀ ਕਿ ਪਿੰਡ ਦਾ ਹਰ ਉਮਰ ਦਾ ਬੰਦਾ ਉਥੇ ਹੁੰਦੀਆਂ ਖੱਟੀਆਂ ਮਿੱਠੀਆਂ ਸੁਣਨ ਲਈ ਹਾਜਰੀ ਲਗਵਾਉਣੀ ਜ਼ਰੂਰੀ ਸਮਝਦਾ।

ਜੇ ਕੋਈ ਫੌਜੀ ਆ ਜਾਂਦਾ ਤਾਂ ਉਹ ਦੋ ਦੋ ਘੰਟੇ ਲੜਾਈਆਂ ਦਾ ਜ਼ਿਕਰ ਨਾ ਮੁੱਕਣ ਦਿੰਦਾ। ਜੇ ਕੋਈ ਧਾਰਮਿਕ ਕੱਟੜਪੰਥੀ ਬੰਦਾ ਆ ਜਾਂਦਾ ਤਾਂ ਉਹ ਧਾਰਮਿਕ ਕਿਤਾਬਾਂ ਦੇ ਰਟੇ ਰਟਾਏ ਕਿੱਸੇ, ਕਹਾਣੀਆਂ, ਕਾਵਿ ਛੰਦ ਆਦਿਕ ਕਈ ਕਈ ਘੰਟੇ ਚਾਲੂ ਰੱਖਦਾ। ਜੇ ਕਿਤੇ ਮਨੈਲੀ ਪਿੰਡ ਵਾਲਾ ਕਾਮਰੇਡ ਦੀਦਾਰ ਸਿੰਘ (ਦਾਰਾ) ਆ ਜਾਂਦਾ ਤਾਂ ਉਹ ਲੋਕਾਂ ਨਾਲ ਅਜਿਹੀ ਬਹਿਸ ਵਿੱਚ ਸੁਆਦ ਲੈਂਦਾ ਕਿ ਉਹ ਆਪਣੇ ਕੱਪੜੇ ਵੇਚਣ ਦੀ ਕੋਈ ਪਰਵਾਹ ਨਾ ਕਰਦੇ ਹੋਏ ਅੱਧੀ ਅੱਧੀ ਦਿਹਾੜੀ ਉਥੇ ਹੀ ਬਿਤਾ ਦੇਂਦਾ। ਕਈ ਵਾਰ ਤਾਂ ਉਹ ਕੱਟੜਪੰਥੀਆਂ ਨੂੰ ਆਪਣੀਆਂ ਠੋਸ ਦਲੀਲਾਂ ਨਾਲ ਐਸਾ ਖੂੰਜੇ ਲਾਉਂਦਾ ਕਿ ਦੂਜਾ ਵਿਰੋਧੀ ਵਿਅਕਤੀ ਦਲੀਲ ਨਾਂਹ ਹੋਣ ਕਰਕੇ ਭੜਕ ਕੇ ਦਾਰੇ ਨਾਲ ਤੂੰ ਤੂੰ, ਮੈਂ ਮੈਂ ਹੋ ਜਾਂਦਾ ਸੀ।

ਉਹਨਾਂ ਦਿਨਾਂ ਵਿੱਚ ਆਤਮਾ ਸਿੰਘ (ਆਤੀ) ਡਾਕ ਢੋਇਆ ਕਰਦਾ ਸੀ। ਉਹ ਹਮੇਸ਼ਾਂ ਲੋਕਾਂ ਪਾਸ ਖਾਸ ਕਰਕੇ ਮਿਸਤਰੀ ਜੀ ਪਾਸ ਸੋਤਲ ਵਾਲੇ ਬਾਬਾ ਜੀ ਦੇ ਗੁਣ ਗਾਉਂਦਾ ਰਹਿੰਦਾ ਸੀ। ਸਿੱਲ੍ਹ ਤੇ ਸੋਤਲ ਪਾਸ ਪਾਸ ਪਿੰਡ ਹਨ। ਉਹ ਬੜੇ ਵਿਸ਼ਵਾਸ ਤੇ ਫਖਰ ਨਾਲ ਦੱਸਦਾ ਕਿ ਵੀਰਵਾਰ ਨੂੰ ਤਾਂ ਸੋਤਲ ਦੂਰੋਂ ਦੂਰੋਂ ਆਈਆਂ ਸੰਗਤਾਂ ਦਾ ਮੇਲਾ ਲੱਗਾ ਰਹਿੰਦਾ ਹੈ। ਜੇ ਬਾਬਾ ਜੀ ਵਿੱਚ ਕੋਈ ਰੱਬੀ ਕਰਾਮਾਤ ਹੈ ਤਾਹੀਂਓ ਤਾਂ ਲੋਕ ਦਿੱਲੀ ਤੱਕ ਦੇ ਦਰਸ਼ਨ ਕਰਨ ਆਉਂਦੇ ਹਨ। ਉਹ ਬੜੇ ਵਿਸ਼ਵਾਸ ਨਾਲ ਹੁੱਬ ਕੇ ਦੱਸਦਾ ਕਿ ਬਾਬਾ ਜੀ ਤਾਂ ਜਾਣੀ ਜਾਣ ਹਨ। ਉਹ ਚੌਂਕੀ ਵਿੱਚ ਆਵਾਜ ਮਾਰ ਕੇ ਕਹਿੰਦੇ ਹਨ ਕਿ ਫਲਾਣੇ ਨਾਮ ਵਾਲਾ ਆਦਮੀ ਜਿਹੜਾ ਫਲਾਣੇ ਕੰਮ ਆਇਆ ਹੈ ਉਹ ਖੜ੍ਹਾ ਹੋ ਕੇ ਚੌਂਕੀਆਂ ਮਨਜ਼ੂਰ ਕਰਵਾਏ।

ਮੈਨੂੰ ਪਿੱਠ ਦੀ ਸਪੌਂਡੀਲਾਈਟਸ ਦੀ ਸ਼ਿਕਾਇਤ ਸੀ। ਮਿਸਤਰੀ ਜੀ ਨੇ ਮੈਨੂੰ ਮਸ਼ਵਰਾ ਦਿੱਤਾ ਕਿ ਚੌਧਰੀ ਤੂੰ ਵੀ ਇਕ ਵਾਰ ਜ਼ਰੂਰ ਜਾ ਕੇ ਆ।

ਮੈਂ ਅਗਲੇ ਵੀਰਵਾਰ ਆਤਮੇ ਨਾਲ ਪਿੰਡ ਸੋਤਲ ਜਾਣ ਦਾ ਪ੍ਰੋਗਰਾਮ ਪੱਕਾ ਕਰ ਲਿਆ ਰਸਤੇ ਵਿੱਚ ਆਤਮੇ ਨੇ ਚੁੱਪੀ ਤੋੜਦੇ ਹੋਏ ਦੱਸਿਆ ਕਿ ਉਸਦੇ ਘਰ ਤਾਂ ਕੁੜੀਆਂ ਹੀ ਕੁੜੀਆਂ ਹਨ ਤੇ ਉਸਦੀ ਅੱਖਾਂ ਦੀ ਰੋਸ਼ਨੀ ਵੀ ਪਤਾ ਨਹੀਂ ਕਿਹੜੀ ਭੁੱਲ ਕਰ ਕੇ ਘਟਦੀ ਹੀ ਜਾਂਦੀ ਹੈ। ਬਾਬਾ ਜੀ ਨੇ ਉਸਨੂੰ ਵਿਸ਼ਵਾਸ ਦਿਵਾਇਆ ਹੈ ਕਿ ਜੇ ਉਹ ਸੱਚੇ ਦਿਲੋਂ ਸ਼ਰਧਾ ਨਾਲ ਲਗਾਤਾਰ ਵੀਹ ਚੌਂਕੀਆਂ ਭਰ ਲਵੇਗਾ ਤਾਂ ਉਸ ਦੇ ਘਰ ਦਾਤਾ ਦੀ ਕਿਰਪਾ ਸਦਕਾ ਜ਼ਰੂਰ ਸਾਹਿਬਜਾਦਾ (ਲੜਕਾ) ਹੋਵੇਗਾ ਤੇ ਨਿਗ੍ਹਾ ਵੀ ਹੋਰ ਨਹੀਂ ਘਟੇਗੀ।

ਆਖਰਕਾਰ ਅਸੀ ਸਾਈਕਲਾਂ ਉਤੇ ਚਲਦੇ ਹੋਏ ਸੋਤਲ ਪਿੰਡ ਪਹੁੰਚ ਗਏ। ਬਾਬਾ ਜੀ ਦਾ ਬਹੁਤ ਵੱਡਾ ਪੇਂਡੂ ਟਾਈਪ ਦਾ ਖੁੱਲ੍ਹਾ ਡੁੱਲ੍ਹਾ ਘਰ ਸੀ। ਘਰ ਦਾਖਲ ਹੋਣ ਤੋਂ ਪਹਿਲਾਂ ਪ੍ਰਵੇਸ਼ ਦੁਆਰ ਉਤੇ ਇੱਕ ਕੁੜੀ ਮੋਢੇ ਉਤੇ ਤੌਲੀਆ ਰੱਖੀ ਖੜ੍ਹੀ ਸੀ। ਉਹ ਵਾਰੀ ਵਾਰੀ ਸੰਗਤਾਂ ਦੇ ਹੱਥ ਧੁਆਂਦੀ ਸੀ ਤੇ ਪੰਜ ਰੁਪਏ ਲੈ ਕੇ ਇਕ ਪਤਾਸਿਆਂ ਵਾਲੀ ਲਿਫਾਫੀ ਅੰਦਰ ਪ੍ਰਸ਼ਾਦ ਲਈ ਦੇਂਦੀ ਸੀ।

ਅਸੀਂ ਇੱਕ ਕਮਰੇ ਵਿੱਚ ਪ੍ਰਵੇਸ਼ ਕੀਤਾ ਉਥੇ ਵੱਡੀਆਂ 2 ਗੁਰੂਆਂ ਦੀਆਂ ਤਸਵੀਰਾਂ ਸਨ ਉਥੇ ਵੀ ਮੱਥਾ ਟੇਕਣਾ ਪਿਆ ਤੇ ਸ਼ਰਧਾ ਮੁਤਾਬਿਕ ਦਾਨ ਰੱਖਣਾ ਪਿਆ। ਅਗਲੇ ਕਮਰੇ ਗਏ ਤਾਂ ਉਥੇ ਚਾਰ ਪਲੰਘ ਸਜਾ ਕੇ ਡਾਹੇ ਹੋਏ ਸਨ। ਇੱਕ ਪਾਸੇ ਜੁੱਤੀਆਂ ਦਾ ਜੋੜਾ ਰੱਖਿਆ ਹੋਇਆ ਸੀ ਮੇਰੇ ਪੁੱਛਣ ਉਤੇ ਆਈਆਂ ਸੰਗਤਾਂ ਨੇ ਦੱਸਿਆ ਕਿ ਚਾਰੇ ਪਲੰਘ ਤੇ ਜੋੜਾ ਸਭ ਚਾਰ ਸਾਹਿਬਜ਼ਾਦਿਆਂ ਦੇ ਨਾਮ-ਉਤੇ ਰੱਖੇ ਹੋਏ ਹਨ। ਉਹੀ ਸ਼ਕਤੀਆਂ ਤਾਂ ਬਾਬਾ ਜੀ ਵਿੱਚ ਆਉਂਦੀਆਂ ਹਨ।

ਬਾਬਾ ਜੀ ਵਿੱਚ ਗੈਬੀ ਸ਼ਕਤੀਆਂ ਆਉਣ ਦਾ ਸਮਾਂ ਹੋ ਗਿਆ ਸੀ ਤੇ ਉਹ ਹੁਣ ਸੰਗਤਾਂ ਮੂਹਰੇ ਹੱਥ ਜੋੜੀ ਆਕਾਸ਼ ਵੱਲ ਮੂੰਹ ਕਰੀ ਖੜ੍ਹੇ ਸਨ। ਸੰਗਤਾਂ ਭੁੰਜੇ ਹੀ ਬੈਠੀਆਂ ਸਨ। ਬਾਬਾ ਜੀ ਨੇ ਸੰਗਤਾਂ ਵੱਲ ਝਾਕਦੇ ਹੋਏ ਬੜੇ ਜੋਸ਼ ਨਾਲ ਕਿਹਾ ਹੁਣ ਉਹ ਬੰਦਾ ਖੜ੍ਹਾ ਹੋਵੇ ਜਿਸਨੂੰ ਪਿਛਲੀ ਚੌਂਕੀ ਸ਼ਰਾਬ ਪੀਣ ਤੋਂ ਵਰਜਿਆ ਸੀ ਪਰ ਉਸ ਦੁਸ਼ਟ ਨੇ ਹਾਲੇ ਤੱਕ ਸ਼ਰਾਬ ਨਹੀਂ ਛੱਡੀ। ਉਸਨੂੰ ਕੈੜੀ ਸ਼ੈਅ ਨੇ ਮਾਰਿਆ ਕੁੱਟਿਆ ਵੀ ਹੈ। ਇੱਕ ਆਦਮੀ ਦੋਵੇਂ ਹੱਥ ਜੋੜਕੇ ਸੰਗਤ ਵਿੱਚ ਖੜ੍ਹਾ ਹੋ ਗਿਆ ਤੇ ਮਿੰਨਤ ਕਰਨ ਲੱਗਾ ਬਾਬਾ ਜੀ, ਐਤਕੀ ਮੁਆਫ ਕਰ ਦਿਓ ਅੱਗੇ ਨੂੰ ਅਜਿਹੀ ਭੁੱਲ ਨਹੀਂ ਹੋਵੇਗੀ। ਬਾਬਾ ਜੇ ਫੇਰ ਕਿਹਾ : ਹੁਣ ਉਹ ਬੰਦਾ ਖੜ੍ਹਾ ਹੋਵੇ ਜਿਸਦੀ ਖੋਈਆਂ ਚੀਜ਼ਾਂ ਲੱਭ ਗਈਆਂ ਹਨ। ਇੱਕ ਬੰਦੇ ਨੇ ਖੜ੍ਹਾ ਹੋ ਕੇ ਕਿਹਾ: ਹਾਂ

ਬਾਬਾ ਜੀ।"

ਬਾਬਾ ਜੀ ਨੇ ਸੰਗਤ ਵਿਚੋਂ ਇੱਕ ਹੋਰ ਆਦਮੀ ਨੂੰ ਕਿਹਾ 'ਭਗਤਾ ਤੂੰ ਖੜਾ ਹੋ ਜਾ। ਹਾਂ, ਭਗਤਾ ਤੇਰੀ ਕਿੰਨਵੀ ਚੌਂਕੀ ਚਲਦੀ ਹੈ ?' ਉਸਨੇ ਉੱਤਰ ਦਿੱਤਾ ਬਾਬਾ ਜੀ ਹਾਲੇ ਤਾਂ ਤੀਸਰੀ ਹੈ ਤੇ ਦੋ ਚੌਂਕੀਆਂ ਹੋਰ ਰਹਿੰਦੀਆਂ ਹਨ। ਬਾਬਾ ਜੀ ਨੇ ਉੱਪਰ ਮੂੰਹ ਕਰਕੇ ਵੇਖਣ ਲੱਗ ਪਏ ਜਿਵੇਂ ਟੈਲੀਫੂਨ ਦੁਆਰਾ ਗੈਬੀ ਸ਼ਕਤੀਆਂ ਨਾਲ ਡਾਇਲ ਮਿਲਾ ਰਹੇ ਹੋਣ। ਬਾਬਾ ਜੀ ਨੇ ਐਕਟਿੰਗ ਕਰਦੇ ਹੋਏ ਗੱਲਾਂ ਸ਼ੁਰੂ ਕੀਤੀਆਂ : "ਹੈਂ ਜੀ, ਇਹ ਕਿਹਾ ਜੀ, ਮੈਂ ਕਿਹਾ ਪੰਜ ਜੀ, ਅੱਛਾ ਜੀ, ਅੱਛਾ ਜੀ,।" "ਲੈ ਭਗਤਾ ਤੈਨੂੰ ਪੰਜ ਚੌਂਕੀਆਂ ਹੋਰ ਮੰਨਜ਼ੂਰ ਹੋਈਆਂ ਹਨ।" ਇਵੇਂ ਵੱਖ ਵੱਖ ਐਕਟਿੰਗ ਕਰ ਕੇ ਕਿਸੇ ਨੂੰ ਚੌਂਕੀਆਂ ਘਟਾ ਕੇ ਕਿਸੇ ਨੂੰ ਵਧਾ ਕੇ ਕਿਸੇ ਨੂੰ ਨਵੇਂ ਸਿਰੇ ਤੋਂ ਚੌਂਕੀਆਂ ਦਾ ਫਰਮਾਨ ਜਾਰੀ ਕਰਦੇ ਗਏ।

ਹੁਣ ਮੇਰੀ ਵਾਰੀ ਆਈ। ਬਾਬਾ ਜੀ ਨੇ ਮੈਥੋਂ ਪੁੱਛਿਆ ਤੂੰ ਵੀ ਦੱਸ ਭਗਤਾ ਤੈਨੂੰ ਕੀ ਦੁੱਖ ਹੈ ? ਮੈਂ ਆਪਣੀ ਬਿਮਾਰੀ ਬਾਰੇ ਦੱਸਿਆ। ਬਾਬਾ ਜੀ ਨੇ ਪਹਿਲਾਂ ਵਾਂਗ ਅਖੌਤੀ ਸ਼ਕਤੀਆਂ ਨਾਲ ਟੈਲੀਫੋਨ ਦੁਆਰਾ ਗੱਲਬਾਤ ਦਾ ਢੌਂਗ ਕੀਤਾ ਤੇ ਦਸ ਚੌਂਕੀਆਂ ਮੰਨਜ਼ੂਰ ਕਰ ਦਿੱਤੀਆਂ। ਅਖੀਰ ਚੌਂਕੀ ਦਾ ਸਮਾਂ ਖਤਮ ਹੋ ਗਿਆ।

ਹੁਣ ਬਾਬਾ ਜੀ ਇੱਕ ਕਮਰੇ ਵਿਚ ਆਰਾਮ ਫਰਮਾ ਰਹੇ ਸਨ। ਮੈਂ ਬਾਬਾ ਜੀ ਬੇਨਤੀ ਕੀਤੀ ਕਿ ਕੀ ਬਾਬਾ ਜੀ ਮੈਂ ਸੱਚਮੁੱਚ ਠੀਕ ਹੋ ਜਾਵਾਂਗਾ ? ਬਾਬਾ ਜੀ ਖਬਰੇ ਕਿਹੜੇ ਖਿਆਲਾਂ ਵਿੱਚ ਗੁਆਚੇ ਹੋਏ ਸਨ। ਉਹ ਭੁੱਲ ਚੁੱਕੇ ਕਿ ਮੈਂ ਕਿਸ ਕੰਮ ਲਈ ਆਇਆ ਸਾਂ। ਮੇਰੀ ਸਾਰੀ ਕਹਾਣੀ ਸੁਣ ਕੇ ਬਾਬਾ ਜੀ ਨੇ ਸਲਾਹ ਦਿੱਤੀ ਕਿ ਤੂੰ ਕਿਸੇ ਚੰਗੇ ਹਸਪਤਾਲ ਤੋਂ ਇਲਾਜ ਕਰਵਾ ਤੇ ਨਾਲ ਨਾਲ ਸਾਡੀਆਂ ਚੌਂਕੀਆਂ ਵੀ ਭਰੀ ਜਾਵੀਂ ।ਮੈਨੂੰ ਝੱਟ ਪੱਟ ਗੈਬੀ ਸ਼ਕਤੀਆਂ ਦੇ ਸਵਾਮੀ (ਮਾਲਕ) ਦੀ ਫੂਕ ਨਿਕਲਦੀ ਜਾਪੀ। ਮੈਨੂੰ ਇਹ ਸਮਝਣ ਵਿੱਚ ਦੇਰ ਨਾਲ ਲੱਗੀ ਕਿ ਉਪਰੋਕਤ ਡਰਾਮੇ ਵਿੱਚ ਬਾਬਾ ਜੀ ਵੱਲੋਂ ਸੱਚ ਸੱਚ ਦੱਸਣ ਪਿਛੇ ਅਸਲ ਉਸਦੀ ਕੁਝ ਉਸਦੇ ਆਪਣੇ ਗੈਂਗ ਦੇ ਬੰਦਿਆਂ ਦੀ ਮਿਲੀ ਭੁਗਤ ਹੀ ਸੀ। ਮੈਂ ਆਤਮੇ ਨਾਲ ਚੁੱਪ ਕਰਕੇ ਪਿੰਡ ਆ ਗਿਆ।

ਮੈਂ ਲੋਕਾਂ ਨੂੰ ਸਪੱਸ਼ਟ ਕੀਤਾ ਕਿ ਆਤਮੇ ਨੇ ਤਾਂ ਐਵੇਂ ਸ਼ਰਧਾ ਵਿੱਚ ਆ ਕੇ ਬਾਬਾ ਜੀ ਦੀ ਪ੍ਰਸਿਧੀ ਦੇ ਝੂਠੇ ਡੰਕੇ ਬਜਾਏ ਹਨ।

ਦੋ ਤਿੰਨ ਮਹੀਨੇ ਬਾਦ ਸਥਿਤੀ ਹੋਰ ਸਾਫ਼ ਹੋ ਗਈ ਜਦ ਆਤਮੇ ਦੇ ਘਰਵਾਲੀ ਨੇ ਫੇਰ ਇੱਕ ਲੜਕੀ ਨੂੰ ਜਨਮ ਦਿੱਤਾ ਤੇ ਖੁਦ ਆਤਮੇ ਦੀ ਨਜ਼ਰ ਦਾ ਨੰਬਰ ਲਗਾਤਾਰ ਘਟਦਾ ਹੀ ਗਿਆ।

ਸੋ ਪਾਠਕਾਂ ਨੂੰ ਉਪਰੋਕਤ ਘਟਨਾ ਤੋਂ ਸਬਕ ਲੈਣਾ ਚਾਹੀਦਾ ਹੈ।ਉਹਨਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਸੋਤਲੀਏ ਬਾਬੇ ਵਾਂਗ ਹੀ ਅੱਜ ਕੱਲ ਖੁੰਭਾਂ ਵਾਂਗ ਜੰਮ ਰਹੇ ਅਖੌਤੀ ਕਰਾਮਾਤੀ, ਧੰਦੇਬਾਜ਼ ਬਹਿਰੂਪੀਏ ਬਾਬਿਆਂ ਤੋਂ ਖ਼ਬਰਦਾਰ ਰਹਿਣਾ ਚਾਹੀਦਾ ਹੈ।ਨਿਰਸੰਦੇਹ, ਅਖੌਤੀ ਬਾਬੇ ਸਾਡੇ ਸਮਾਜ ਲਈ ਏਡਜ਼ ਤੋਂ ਵੱਧ ਖ਼ਤਰਨਾਕ ਹਨ।

ਚੌਧਰੀ ਪਵਨ ਕੁਮਾਰ ਰੱਤੋਂ।
(ਫਤਿਹਗੜ੍ਹ ਸਾਹਿਬ)

ਮਿੰਨੀ ਕਹਾਣੀ

## ਰਾਸ਼ੀਫਲ

*ਸੁੱਚਾ ਸਿੰਘ ਨਰ,*
*ਜਰਮਨੀ।*

ਜਿਉਂ ਹੀ ਉਹ ਟੀ. ਵੀ. ਸਟੂਡੀਓ 'ਚੋਂ ਸਵੇਰੇ ਦਸ ਕੁ ਵਜੇ ਲੱਖਾਂ ਲੋਕਾਂ ਨੂੰ ਆਉਣ ਵਾਲੇ ਸਮੇਂ ਤੋਂ ਸੁਚੇਤ ਕਰਨ ਲਈ, ਆਉਣ ਵਾਲੇ ਕੱਲ੍ਹ ਲਈ ਰਾਸ਼ੀਫਲ ਰਿਕਾਰਡ ਕਰਵਾ ਕੇ ਬਾਹਰ ਆਪਣੀ ਕਾਰ ਵੱਲ ਘਰ ਨੂੰ ਜਾਣ ਲਈ ਸੜਕ ਪਾਰ ਕਰ ਰਿਹਾ ਸੀ ਤਾਂ ਉਸਨੂੰ ਖਿਆਲ ਆਇਆ ਕਿ ਮੇਰੀ ਐਨਕ ਤਾਂ ਟੀ. ਵੀ. ਸਟੂਡੀਓ ਵਿੱਚ ਹੀ ਰਹਿ ਗਈ ਹੈ।ਜਿਸ ਤੋਂ ਬਿਨਾਂ ਕਾਰ ਡਰਾਈਵ ਕਰਨੀ ਮੁਸ਼ਕਿਲ ਹੈ।ਇਹ ਸੋਚ ਉਹ ਉਨ੍ਹੀ ਪੈਰੀਂ ਫਿਰ ਸਟੂਡੀਓ ਵੱਲ ਮੁੜਿਆ ਹੀ ਸੀ ਕਿ ਇੱਕ ਤੇਜ਼ ਰਫ਼ਤਾਰ ਆ ਰਹੇ ਟਰੱਕ ਹੇਠ ਆ ਕੇ ਦਰੜਿਆ ਗਿਆ ਤੇ ਮੌਕੇ ਤੇ ਹੀ ਉਸਦੀ ਮੌਤ ਹੋ ਗਈ।

## ਬਾਲ ਸਾਹਿਤ ਲੇਖਕਾਂ ਲਈ

ਬਾਲ ਰਚਨਾਵਾ ਲਿਖਣ ਵਾਲੇ ਲੇਖਕਾਂ ਨੂੰ ਅਪੀਲ ਹੈ ਕਿ ਉਹ ਤਰਕਸ਼ੀਲ ਸੋਚ ਨਾਲ ਸਬੰਧਤ ਬਾਲ ਕਵਿਤਾਵਾਂ/ਕਹਾਣੀਆਂ ਸੁਸਾਇਟੀ ਵੱਲੋਂ ਛਾਪੀ ਜਾ ਰਹੀ ਪੁਸਤਕ ਲਈ ਸੂਬਾ ਦਫ਼ਤਰ **59/11**, ਜਵਾਹਰ ਨਗਰ ਲੁਧਿਆਣਾ ਦੇ ਪਤੇ ਭੇਜਣ।

## ਵਿਸ਼ੇਸ਼ ਨੋਟ

ਤਰਕਸ਼ੀਲ ਸੁਸਾਇਟੀ ਵੱਲੋਂ ਹਰੇਕ ਪਾਠਕ ਨੂੰ ਮੈਗਜ਼ੀਨ ਨਿਸ਼ਚਿਤ ਪਤੇ ਉਪਰ ਪੋਸਟ ਕੀਤਾ ਜਾਂਦਾ ਹੈ। ਪਰ ਡਾਕ ਪ੍ਰਬੰਧ ਵਧੀਆ ਨਾ ਹੋਣ ਕਾਰਨ ਕਈ ਵਾਰ ਮਿੱਸ ਹੋ ਜਾਂਦਾ ਹੈ। ਜਿਸ ਵੀ ਪਾਠਕ ਨੂੰ ਮੈਗਜ਼ੀਨ 15 ਤਾਰੀਕ ਤੱਕ ਨਹੀਂ ਮਿਲਦਾ ਉਹ ਦਫ਼ਤਰ ਦੇ ਪਤੇ ਤੇ ਚਿੱਠੀ ਪਾ ਦੇਵੇ ਤਾਂ ਕਿ ਮੈਗਜ਼ੀਨ ਦੁਬਾਰਾ ਭੇਜਿਆ ਜਾ ਸਕੇ।



# ਅੰਦਰਲੀ ਕਸਰ

ਦਿਲਸ਼ੇਰ ਸਿੰਘ, ਨਿਰਦੋਸ਼

ਬੰਤੋ ਪਿੰਡੇ ਦੇ ਹਸਪਤਾਲ ਵਿਚ ਮੰਜੇ ਤੇ ਬੇਹੋਸ਼ ਪਈ ਸੀ। ਉਸ ਨੂੰ ਬਾਂਹ ਵਿਚ ਸੂਈ ਲਗਾ ਕੇ ਗੁਲੂਕੋਜ਼ ਦਿੱਤਾ ਜਾ ਰਿਹਾ ਸੀ ਇੱਕ ਸਟੈਂਡ ਦੇ ਸਹਾਰੇ ਗੁਲੂਕੋਜ਼ ਦੀ ਬੋਤਲ ਲਟਕ ਰਹੀ ਸੀ। ਗੁਲੂਕੋਜ਼ ਪਲਾਸਟਿਕ ਦੀ ਨਾਲੀ ਰਾਹੀਂ ਬੰਤੋ ਦੀ ਬਾਂਹ ਵਿੱਚ ਦਾਖਲ ਹੋ ਰਿਹਾ ਸੀ। ਉਸ ਦਾ ਪਤੀ, ਭਾਨ ਸਿੰਘ ਉਸ ਦੇ ਕੋਲ ਇੱਕ ਸਟੂਲ ਤੇ ਬੈਠਾ ਡਾਕਟਰ ਦੇ ਆਉਣ ਦੀ ਉਡੀਕ ਕਰ ਰਿਹਾ ਸੀ। ਡਾਕਟਰ ਹੋਰ ਮਰੀਜਾਂ ਨੂੰ ਦੇਖ ਰਿਹਾ ਸੀ। ਸਾਰੇ ਮਰੀਜ਼ਾਂ ਨੂੰ ਭੁਗਤਾਕੇ ਫਿਰ ਉਸਨੇ ਹਸਪਤਾਲ ਵਿੱਚ ਦਾਖਲ ਮਰੀਜਾਂ ਵੱਲ ਚੱਕਰ ਲਾਉਣਾ ਸੀ।

ਭਾਨ ਸਿੰਘ ਨੇ ਸੁਖ ਦੇ ਦਿਨ ਦੇਖੇ ਹੀ ਨਹੀਂ ਸਨ। ਉਹ ਮਸਾਂ ਸੱਤਾਂ ਵਰਿਆਂ ਦਾ ਸੀ ਜਦੋਂ ਉਸ ਦੀ ਮਾਂ ਮਰ ਗਈ। ਵੱਡੀ ਭੈਣ ਵਿਆਹੁਣ ਯੋਗ ਸੀ। ਉਸ ਦੇ ਬਾਪੂ ਨੇ ਭੈਣ ਦਾ ਵਿਆਹ ਕਰ ਦਿੱਤਾ। ਉਸ ਕੋਲ ਪੈਸਾ ਕੋਈ ਹੈ ਨਹੀਂ ਸੀ। ਉਸ ਨੇ ਕਿਸ਼ਨੇ ਕਿਆ ਤੋਂ ਪੰਜ ਹਜ਼ਾਰ ਰੁਪਏ ਇਸ ਸ਼ਰਤ ਤੇ ਉਧਾਰ ਲਏ ਕਿ ਜਿੰਨਾ ਸਮਾਂ ਸਾਰੇ ਪੈਸੇ ਨਹੀਂ ਉਤਰਦੇ ਉਤਨੇ ਸਮੇਂ ਲਈ ਭਾਨ ਸਿੰਘ ਉਹਨਾ ਦੇ ਡੰਗਰ ਮੁਫਤ ਚਾਰੇਗਾ। ਸੋ ਭਾਨੇ ਨੂੰ ਉਹਨਾਂ ਦੇ ਡੰਗਰ ਚਾਰਨ ਲਗਣਾ ਪਿਆ।

ਉਸਦੇ ਬਾਪੂ ਨੇ ਪੈਸੇ ਉਤਾਰਨ ਲਈ ਕਈ ਸਾਲ ਉਹਨਾ ਨਾਲ ਸੀਰ ਕੀਤਾ ਤੇ ਉਤਨਾ ਸਮਾਂ ਹੀ ਭਾਨ ਸਿੰਘ ਨੇ ਉਹਨਾਂ ਦੇ ਡੰਗਰ ਚਾਰੇ। ਉਹ ਨਾ ਬਚਪਨ ਵਿਚ ਹਾਣੀਆਂ ਨਾਲ ਖੇਡਿਆ ਤੇ ਨਾ ਹੀ ਉਸ ਸਕੂਲ ਦਾ ਮੂੰਹ ਦੇਖਿਆ।

ਭਾਨ ਸਿੰਘ ਹੱਡਾਂ ਪੈਰਾਂ ਦਾ ਖੁੱਲ੍ਹਾ ਸੀ। ਡੰਗਰਾਂ ਪਿਛੇ ਫਿਰਦਾ ਫਿਰਦਾ ਜੁਆਨ ਹੋ ਗਿਆ। ਉਸ ਦੇ ਬਾਪੂ ਨੇ ਆਪਣੀ ਕਬੀਲਦਾਰੀ ਨਿਬੇੜਣ ਲਈ ਉਸਦਾ ਵੀ ਵਿਆਹ ਕਰ ਦਿੱਤਾ। ਉਸ ਦੇ ਵਿਆਹ ਸਮੇਂ ਭੀ ਕਿਸ਼ਨੇ ਕਿਆਂ ਤੋਂ ਪੈਸੇ ਉਧਾਰ ਲਏ ਗਏ। ਪਿਓ ਪੁੱਤ ਦੋਨੋਂ ਉਹਨਾਂ ਦੇ ਸੀਰੀ ਬਣ ਗਏ। ਉਹ ਇੱਕ ਜਣੇ ਦੇ ਹਿੱਸੇ ਨਾਲ ਕਰਜਾ ਲਾਹੁੰਦੇ ਰਹੇ ਤੇ ਦੂਜੇ ਜਣੇ ਦੇ ਹਿੱਸੇ ਨਾਲ ਘਰ ਦਾ ਖਰਚ ਤੋਰਦੇ ਰਹੇ। ਕਰਜਾ ਉਤਰਦਾ ਗਿਆ ਪਰ ਉਸ ਦਾ ਬਾਪੂ ਦਿਨ ਬਦਿਨ ਹਾਰਦਾ ਗਿਆ।

ਭਾਦੋਂ ਦਾ ਮਹੀਨਾ ਸੀ। ਦੋ ਕੁ ਦਿਨ ਪਹਿਲਾਂ ਮੀਂਹ ਪੈ ਕੇ ਹਟਿਆ ਸੀ । ਭੋਂ ਵਾਹੁਣ ਲਈ ਬੱਤਰ ਸੀ। ਭਾਨ ਸਿੰਘ ਦਾ ਬਾਪੂ ਹਲ ਵਾਹੁਣ ਚਲਾਂ ਗਿਆ। ਹਲ ਵਾਹੁੰਦੇ ਵਾਹੁੰਦੇ ਉਸਨੂੰ ਚੱਕਰ ਜਿਹਾ ਆਇਆ ਤੇ ਉਹ ਡਿੱਗ ਪਿਆ। ਅਜਿਹਾ ਡਿੱਗਾ ਕਿ ਮੁੜ ਨਹੀਂ ਉਠਿਆ। ਉਸਨੂੰ ਮਰੇ ਹੋਏ ਨੂੰ ਹੀ ਪਿੰਡ ਲਿਆਏ ਤੇ ਉਸ ਦਾ ਸੰਸਕਾਰ ਕੀਤਾ।

ਹੁਣ ਘਰ ਦੀ ਸਾਰੀ ਜ਼ਿੰਮੇਵਾਰੀ ਭਾਨ ਸਿੰਘ ਦੇ ਸਿਰ ਆ ਪਈ ਉਸ ਦੇ ਉੱਪਰੋ ਥਲੀ ਦੀਆਂ ਪੰਜ ਧੀਆਂ ਸਨ। ਪੁੱਤਰ ਕੋਈ ਨਹੀਂ ਸੀ। ਘਰ ਦਾ ਖਰਚ ਬੜਾ ਔਖਾ ਚਲਦਾ ਸੀ ਪਰ ਫਿਰ ਭੀ ਉਹ ਆਪਣੀਆਂ ਧੀਆਂ ਨੂੰ ਸਕੂਲ ਭੇਜ ਰਿਹਾ ਸੀ ਤਾਂ ਕਿ ਉਹ ਭੀ ਉਸ ਵਾਂਗ ਅਣਪੜ੍ਹ ਨਾ ਰਹਿ ਜਾਣ।

ਬਾਪੂ ਦਾ ਭੋਗ ਪਾਉਣ ਤੋਂ ਕੁੱਝ ਦਿਨ ਪਿਛੋਂ ਭਾਨ ਸਿੰਘ ਨੇ ਕਿਸ਼ਨੇ ਕਿਆਂ ਦਾ ਸੀਰ ਛੱਡ ਦਿੱਤਾ। ਉਸ ਦਾ ਵਿਚਾਰ ਸੀ ਕਿ ਸੀਰ ਕਰਨ ਨਾਲ ਉਹ ਗੁਲਾਮ ਹੋ ਕੇ ਰਹਿ ਗਿਆ ਸੀ। ਨਾ ਉਹ ਮਰਜੀ ਨਾਲ ਕਿਤੇ ਜਾ ਸਕਦਾ ਸੀ ਅਤੇ ਨਾ ਹੀ ਮਰਜੀ ਨਾਲ ਕੋਈ ਛੁੱਟੀ ਕਰ ਸਕਦਾ ਸੀ। ਉਸਦਾ ਇਹ ਭੀ ਵਿਚਾਰ ਸੀ ਕਿ ਦਿਹਾੜੀ ਜੋਤਾ ਕਰਕੇ ਉਹ ਪੈਸੇ ਭੀ ਵੱਧ ਕਮਾ ਸਕੇਗਾ।

ਹੁਣ ਉਹ ਪਿੰਡ ਵਿੱਚ ਹੀ ਦਿਹਾੜੀ ਜੋਤਾ ਕਰਨ ਲੱਗਾ। ਕਈ ਵਾਰ ਤਾਂ ਦਿਹਾੜੀ ਦੇ ਪੈਸੇ ਭੀ ਨਕਦ ਨਾ ਮਿਲਦੇ। ਜੱਟ ਕਈ ਕਈ ਗੇੜੇ ਮਰਵਾਉਂਦੇ ਤਾਂ ਜਾ ਕੇ ਪੈਸੇ ਦਿੰਦੇ। ਜਿਸ ਦਿਨ ਉਹਦੀ ਦਿਹਾੜੀ ਲੱਗ ਜਾਂਦੀ ਤੇ ਪੈਸੇ ਭੀ ਨਕਦ ਆ ਜਾਂਦੇ ਤਾਂ ਘਰ ਵਿੱਚ ਖੁਸ਼ੀ ਦੀ ਲਹਿਰ ਦੌੜ ਜਾਂਦੀ। ਉਹ ਆਟਾ ਤੇ ਘਰ ਦਾ ਹੋਰ ਸਮਾਨ ਖਰੀਦ ਲੈਂਦੇ ਤੇ ਸਾਰੇ ਖੂਬ ਪੇਟ ਭਰ ਕੇ ਖਾਂਦੇ। ਜੇ ਦਿਹਾੜੀ ਨਾ ਲੱਗਦੀ ਜਾਂ ਨਕਦ ਪੈਸੇ ਨਾ ਮਿਲਦੇ ਤਾਂ ਗੁਆਂਢੀਆਂ ਦਿਓਂ ਆਟਾ ਉਧਾਰ ਲਿਆ ਕੇ ਰੋਟੀ ਪਕਾਉਣੀ ਪੈਂਦੀ। ਕਈ ਵਾਰ ਆਟਾ ਉਧਾਰ ਨਾ ਮਿਲਦਾ ਤਾਂ ਸਾਰੇ ਪਰਿਵਾਰ ਨੂੰ ਰਜਵੀਂ ਰੋਟੀ ਭੀ ਨਸੀਬ ਨਾ ਹੰਦੀ। ਬੰਤੋ ਆਮ ਤੌਰ ਤੇ ਸਭ ਨੂੰ ਰੋਟੀ ਖੁਆਉਣ ਪਿਛੋਂ ਹੀ ਆਪ ਰੋਟੀ ਖਾਂਦੀ ਸੀ। ਕਈ ਵਾਰ ਉਹਦੇ ਖਾਣ ਲਈ ਕੁੱਝ ਭੀ ਨਾ ਬਚਦਾ। ਉਹ ਭੁੱਖੀ ਹੀ ਸੌਂ ਜਾਂਦੀ।

ਘਰ ਦਾ ਗੁਜ਼ਾਰਾ ਤੋਰਨ ਲਈ ਉਹਨਾਂ ਨੇ ਇਕ ਮੱਝ ਕਿਸ਼ਤਾਂ ਤੇ ਲਈ ਹੋਈ ਸੀ। ਬੰਤੋ ਸਾਰਾ ਸਾਰਾ ਦਿਨ ਖੇਤਾਂ ਵਿੱਚ ਕੱਖ ਖੋਤਦੀ। ਘਰ ਆ ਕੇ ਮੱਝ ਨੂੰ ਨਲਾਉਂਦੀ। ਉਸ ਨੂੰ ਪੱਠੇ ਪਾਉਂਦੀ ਅਤੇ ਧਾਰ ਕੱਢਦੀ। ਫਿਰ ਰੋਟੀ ਟੁਕ ਪਕਾਉਂਦੀ। ਕੁੜੀਆਂ

ਨੂੰ ਉਹ ਕੰਮ ਨਹੀਂ ਸੀ ਲਾਉਂਦੀ ਤਾਂ ਕਿ ਉਹਨਾਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ। ਉਹਨਾਂ ਮੱਝ ਤਾਂ ਰੱਖੀ ਹੋਈ ਸੀ ਪਰ ਉਜ਼ਦੇ ਦੁੱਧ ਦਾ ਸੁਆਦ ਕਦੇ ਨਹੀਂ ਸੀ ਚੱਖਿਆ। ਉਹ ਚਾਹ ਜੋਗਾ ਦੁੱਧ ਰੱਖਕੇ ਬਾਕੀ ਸਾਰਾ ਦੁੱਧ ਵੇਚ ਦਿੰਦੇ ਸਨ ਤਾਂ ਕਿ ਮੱਝ ਦੀ ਕਿਸ਼ਤ ਮੋੜ ਸਕਣ।

ਅੱਧੇ ਭੁੱਖੇ ਰਹਿਣ ਦੇ ਕਾਰਨ ਪਰਿਵਾਰ ਦੇ ਮੈਂਬਰਾਂ ਦੀ ਸਿਹਤ ਠੀਕ ਨਹੀਂ ਸੀ ਰਹਿੰਦੀ। 'ਮਾੜਾ ਢੱਗਾ, ਛੱਤੀ ਰੋਗ' ਦੇ ਅਖਾਣ ਅਨੁਸਾਰ ਕੋਈ ਨਾ ਕੋਈ ਬੀਮਾਰ ਹੀ ਰਹਿੰਦਾ ਸੀ। ਬੰਤੋ ਦੀ ਤਾਂ ਜਿਵੇਂ ਬਿਮਾਰੀ ਨਾਲ ਸਾਂਝ ਜਿਹੀ ਹੀ ਹੋ ਗਈ ਸੀ। ਉਹ ਸਦਾ ਬਿਮਾਰ ਹੀ ਰਹਿੰਦੀ ਸੀ। ਉਸਨੂੰ ਰਾਤ ਨੂੰ ਨੀਂਦ ਭੀ ਘੱਟ ਹੀ ਆਉਂਦੀ ਸੀ। ਉਹ ਮੰਜੇ ਤੇ ਪਈ ਪਾਸੇ ਮਾਰਦੀ ਰਹਿੰਦੀ। ਪੁੱਤਰ ਦੀ ਅਣਹੋਂਦ ਦਾ ਝੋਰਾ ਉਸਨੂੰ ਵੱਢ ਵੱਢ ਖਾਂਦਾ ਰਹਿੰਦਾ ਸੀ। ਉਹ ਆਪਣੀਆਂ ਧੀਆਂ ਬਾਰੇ ਭੀ ਬੜੀ ਚਿੰਤਤ ਸੀ। ਵੱਡੀ ਧੀ, ਪ੍ਰੀਤੋ ਜੋ ਅਜੇ ਬਾਰਾਂ ਵਰ੍ਹਿਆਂ ਦੀ ਸੀ, ਉਸਨੂੰ ਭਰ ਜੁਆਨ ਹੋ ਗਈ ਲਗਦੀ। ਫਿਰ ਉਸ ਤੋਂ ਛੋਟੀ, ਜੀਤੋ ਉਸਦੇ ਖਿਆਲਾਂ ਵਿੱਚ ਉਭਰਦੀ। ਉਹ ਭੀ ਉਸ ਨੂੰ ਤੂਤ ਦੀ ਛਟੀ ਵਾਂਗ ਵਧਦੀ ਦਿਸਦੀ। ਉਸ ਤੋਂ ਛੋਟੀਆਂ ਸੀਤੋ, ਮੀਤੋ, ਤੇ ਨੀਤੋ ਜੋ ਅਜੇ ਗੁੱਡੀਆਂ ਪਟੋਲਿਆਂ ਨਾਲ ਖੇਡਦੀਆਂ ਸਨ, ਉਸਨੂੰ ਪ੍ਰੀਤੋ ਦੇ ਹਾਣ ਦੀਆਂ ਹੋ ਗਈਆਂ ਲਗਦੀਆਂ। ਉਹ ਉਹਨਾਂ ਦੇ ਵਿਆਹ ਬਾਰੇ ਸੋਚਣ ਲਗ ਜਾਂਦੀ। ਫਿਰ ਉਹਨਾਂ ਸਭ ਲਈ ਵਰ ਲੱਭਣ ਤੇ ਦਹੇਜ ਤਿਆਰ ਕਰਨ ਦੀ ਸੋਚ ਉਸਨੂੰ ਅੰਦਰੋਂ ਅੰਦਰੀ ਖਾਣ ਲਗ ਜਾਂਦੀ।

ਬੰਤੋ ਦੀ ਰਾਤ ਜਾਗੋ ਮੀਟੀ ਵਿੱਚ ਨਿਕਲਦੀ ਤੇ ਦਿਨ ਘਰ ਦੇ ਕੰਮਾਂ ਵਿੱਚ। ਉਹ ਇਤਨੀ ਕਮਜੋਰ ਹੋ ਗਈ ਸੀ ਕਿ ਘਰ ਦਾ ਕੰਮ ਕਰਦਿਆਂ ਉਸਨੂੰ ਚੱਕਰ ਆਉਣ ਲੱਗ ਜਾਂਦੇ। ਕਈ ਵਾਰ ਉਹ ਬੇਹੋਸ਼ ਹੋ ਕੇ ਬਰੜਾਉਣ ਲੱਗ ਜਾਂਦੀ।

ਅੱਜ ਭੀ ਉਹ ਚੱਕਰ ਖਾ ਕੇ ਥੱਲੇ ਡਿੱਗ ਪਈ ਤੇ ਬੇਹੋਸ਼ ਹੋ ਕੇ ਬਰੜਾਉਣ ਲੱਗ ਪਈ। "ਔਹ ਇੱਕ ਡਾਇਣ ਆ ਗਈ, ਇੱਕ ਹੋਰ ਆ ਗਈ, ਇੱਕ ਹੋਰ, ਇੱਕ ਹੋਰ। ਇਹ ਸਭ ਵੱਡੀਆਂ ਹੁੰਦੀਆਂ ਜਾਂਦੀਆਂ ਨੇ। ਇਹ ਮੈਨੂੰ ਖਾਣ ਆਉਂਦੀਆਂ ਨੇ। ਬਚਾਓ ਮੈਨੂੰ ਇਹਨਾਂ ਤੋਂ ਬਚਾਓ।" ਉਹ ਇਧਰ ਓਧਰ ਹੱਥ ਮਾਰਨ ਲੱਗੀ। ਉਹਨਾਂ ਦੇ ਘਰ ਕੋਈ ਨਹੀਂ ਸੀ। ਕੁੜੀਆਂ ਸਕੂਲ ਗਈਆਂ ਹੋਈਆਂ ਸਨ ਤੇ ਭਾਨ ਸਿੰਘ ਚੌਧਰੀਆਂ ਦੇ ਦਿਹਾੜੀ ਗਿਆ ਹੋਇਆ ਸੀ। ਰੌਲਾ ਸੁਣਕੇ ਗੁਆਂਢੀ ਇਕੱਠੇ ਹੋ ਗਏ। ਗੁਆਂਢੀਆਂ ਦਾ ਮਲਕੀਤ ਜਾ ਕੇ ਭਾਨ ਸਿੰਘ ਨੂੰ ਬੁਲਾ ਲਿਆਇਆ। "ਭਾਨਿਆ ਬੰਤੋ ਨੂੰ ਬਾਹਰਲੀ ਕਸਰ ਹੋਗੀ ਲਗਦੀ ਆ। ਬੜਾ ਅਵਾ ਤਵਾ ਬੋਲਦੀ ਸੀ। ਇਹਨੂੰ ਡੇਰੇ ਵਾਲੇ ਸਾਧ ਨੂੰ ਦਿਖਾ ਦੇ।" ਭਾਨ ਸਿੰਘ ਨੂੰ ਤਾਈ ਸੰਤੀ ਦੀ ਗੱਲ ਜੱਚ ਗਈ ਕਿਉਂਕਿ ਉਹ ਅੱਗੇ ਵੀ ਮੂਰਛਿਤ ਹੋ ਕੇ ਬਰੜਾਉਣ ਲੱਗ ਜਾਂਦੀ ਸੀ। ਉਹ ਤੇ ਤਾਈ ਸੰਤੋ ਉਸਨੂੰ ਫੜਕੇ ਡੇਰੇ ਵਾਲੇ ਸਾਧ ਪਾਸ ਲੈ ਗਏ।

ਡੇਰੇ ਵਿੱਚ ਸਾਧ ਦਾ ਧੂਣਾ ਧੁੱਖ ਰਿਹਾ ਸੀ। ਧੂਣੇ ਦੇ ਆਲੇ ਦੁਆਲੇ ਪਾਥੀਆਂ ਤੇ ਲਕੜਾਂ ਖਿੰਡੀਆਂ ਪਈਆਂ ਸਨ। ਸਾਧ ਦੇ ਦੁਆਲੇ ਕਾਫੀ ਸ਼ਰਧਾਲੂ ਜੁੜੇ ਹੋਏ ਸਨ। ਚੇਲਾ ਧੂਣੇ 'ਤੇ ਪਾਥੀਆਂ ਪਾ ਰਿਹਾ ਸੀ।

"ਬਾਬਾ ਜੀ ਬੰਤੋ ਨੂੰ ਬਾਹਰਲੀ ਕਸਰ ਹੋਗੀ ਲਗਦੀ ਆ" ਤਾਈ ਸੰਤੋ ਨੇ ਸਾਧ ਨੂੰ ਦੱਸਿਆ।

"ਕੋਈ ਨਹੀਂ ਅਭੀ ਦੇਖ ਲੇਤੇ ਹੈ। ਇਸ ਨੂੰ ਧੂਣੇ ਦੇ ਪਾਸ ਬਿਠਾਓ।" ਸਾਧ ਨੇ ਸੰਤੀ ਨੂੰ ਕਿਹਾ ਤੇ ਉਸਨੇ ਉਸਨੂੰ ਧੂਣੇ ਕੋਲ ਬਿਠਾ ਦਿੱਤਾ। ਉਹ ਆਪ ਓਸਦਾ ਸਿਰ ਫੜ ਕੇ ਬੈਠ ਗਈ।

"ਆਗ ਤੇਜ ਕਰੋ ਔਰ ਅੰਦਰ ਸੇ ਧੂਫ ਭੀ ਲਾਓ" ਸਾਧ ਨੇ ਚੇਲੇ ਨੂੰ ਇਸ਼ਾਰਾ ਕਰਦਿਆਂ ਕਿਹਾ।

ਚੇਲਾ ਅੰਦਰ ਜਾ ਕੇ ਧੂਫ ਲੈ ਆਇਆ। ਫਿਰ ਉਹ ਧੂਣੇ ਨੂੰ ਚਿਮਟੇ ਨਾਲ ਫਰੋਲਣ ਲੱਗ ਪਿਆ। ਉਸਨੇ ਰਾਖ ਪਰੇ ਹਟਾ ਕੇ ਗੋਹੇ ਦੀ ਅੱਗ ਕੱਢ ਲਈ। ਅੱਗ ਨੂੰ ਲੰਮੀ ਡੰਡੀ ਵਾਲੇ ਕੜਛੇ ਵਿੱਚ ਪਾ ਦਿੱਤਾ।

ਸਾਧ ਨੇ ਧੂਫ ਹੱਥ ਉਤੇ ਰੱਖੀ ਤੇ ਹੌਲੀ ਹੌਲੀ ਬੁੱਲ ਹਿਲਾਉਣ ਲੱਗ ਪਿਆ ਜਿਵੇਂ ਕੋਈ ਮੰਤਰ ਪੜ੍ਹ ਰਿਹਾ ਹੋਵੇ। ਫਿਰ ਉਸ ਧੂਫ ਨੂੰ ਕੜਛੇ ਵਾਲੀ ਅੱਗ ਤੇ ਪਾ ਦਿੱਤਾ। "ਇਸ ਕੋ ਧੂਫ ਦੋ।" ਸਾਧ ਨੇ ਚੇਲੇ ਨੂੰ ਕਿਹਾ।

ਚੇਲੇ ਨੇ ਉਹ ਕੜਛਾ ਬੰਤੋ ਦੇ ਨੱਕ ਕੋਲ ਕਰ ਦਿੱਤਾ। ਧੂਫ ਵਾਲਾ ਧੂੰਆਂ ਉਸਦੇ ਨੱਕ ਨੂੰ ਚੜ੍ਹ ਗਿਆ। ਚੇਲੇ ਨੇ ਆਪਣਾ ਮੂੰਹ ਪਰੇ ਨੂੰ ਕੀਤਾ ਹੋਇਆ ਸੀ.

"ਪਰੇ ਹਟਾਓ, ਪਰੇ ਹਟਾਓ" ਬੰਤੋ ਚੀਕੀ।

"ਬੋਲੋ ਤੁਮ ਕੌਣ ਹੋ ?" ਸਾਧ ਨੇ ਉਚੀ ਅਵਾਜ ਨਾਲ ਪੁਛਿਆ।

"ਮੈਂ ਬੰਤੋ ਆਂ।"

"ਅਭੀ ਔਰ ਧੂਫ ਦੋ।" ਸਾਧ ਨੇ ਚੇਲੇ ਨੂੰ ਕਿਹਾ। ਫਿਰ ਸੰਤੀ ਨੂੰ ਮੁਖਾਤਿਬ ਹੋਇਆ।

"ਮਾਈ ਇਸ ਕੋ ਜੋਰ ਸੇ ਪਕੜ ਕਰ ਕੜਛੇ ਪਰ ਕਰੋ।"

ਸੰਤੀ ਤੇ ਭਾਨ ਸਿੰਘ ਨੇ ਉਸਨੂੰ ਫੜ ਕੇ ਕੜਛੇ ਉਪਰ ਕਰ ਦਿੱਤਾ।

"ਮੈਂ ਤੁਹਾਡੇ ਬਸ 'ਚ ਨੀ ਆਉਂਦੀ।" ਬੰਤੋ ਨੇ ਸੰਤੀ ਤੇ ਭਾਨ ਸਿੰਘ ਨੂੰ ਕਿਹਾ।



"ਹਮ ਬਸ ਮੇਂ ਕਰਕੇ ਛੋੜੇਂਗੇ। ਹਮ ਨੇ ਤੋ ਬੜੇ ਬੜੇ ਬਸ ਮੇਂ ਕਰ ਲੀਏ।" ਸਾਧ ਨੇ ਕਿਹਾ।

ਉਹ ਆਪ ਓਠਕੇ ਅੰਦਰ ਗਿਆ। ਉਸ ਲਾਲ ਮਿਰਚਾਂ ਲਿਆ ਕੇ ਕੜਛੇ ਵਿੱਚ ਪਾ ਦਿੱਤੀਆਂ। ਮਿਰਚਾਂ ਦੀ ਧੁਆਂਖ ਸਾਰੇ ਵਾਤਾਵਰਣ ਵਿੱਚ ਘੁਲ ਗਈ। ਬੰਤੋ ਨੂੰ ਛਿੱਕਾਂ ਆਉਣ ਲੱਗ ਪਈਆਂ। ਉਸ ਦੀਆਂ ਅੱਖਾਂ ਵਿਚੋਂ ਪਾਣੀ ਪਰਲ ਪਰਲ ਵਗਣ ਲੱਗਾ। ਉਸਨੇ ਆਪਣੇ ਆਪ ਨੂੰ ਛਡਾਉਣ ਦਾ ਯਤਨ ਕੀਤਾ। ਬੰਤੀ ਤੇ ਭਾਨ ਸਿੰਘ ਨੇ ਉਸਨੂੰ ਹੋਰ ਭੀ ਸਖਤੀ ਨਾਲ ਫੜ ਲਿਆ। ਉਹਨਾ ਦੋਨ੍ਹਾਂ ਨੂੰ ਭੀ ਮਿਰਚਾਂ ਦੀ ਧਾਂਸ ਚੜ ਗਈ। ਉਹ ਆਪੋ ਆਪਣੀਆਂ ਅੱਖਾਂ ਪੂੰਝਣ ਲੱਗੇ। ਉਹਨਾਂ ਦੀ ਪਕੜ੍ਹ ਢਿੱਲੀ ਹੋ ਗਈ। ਬੰਤੋ ਨੇ ਇੱਕੋ ਝਟਕੇ ਨਾਲ ਆਪਣੇ ਆਪ ਨੂੰ ਉਹਨਾਂ ਤੋਂ ਛੁੜਾ ਲਿਆ। ਉਹ ਜੋਰ ਨਾਲ ਪਿਛੇ ਮੁੜੀ ਤੇ ਆਪਣੇ ਜੋਰ ਨਾਲ ਹੀ ਧੂਣੇ ਦੀ ਅੱਗ ਤੇ ਜਾ ਡਿੱਗੀ।

"ਹਾਏ ਮੈਂ ਮੱਚਗੀ, ਹਾਏ ਮੈਂ ਮੱਚਗੀ।" ਸੰਤੋ ਕੁਰਲਾਉਣ ਲੱਗੀ। ਸੰਤੀ ਤੇ ਭਾਨ ਸਿੰਘ ਨੇ ਉਸਨੂੰ ਚੁੱਕਕੇ ਬਾਹਰ ਕੱਢਿਆ। ਬਾਕੀ ਸਭ ਖੜ੍ਹੇ ਤਮਾਸ਼ਾ ਵੇਖਦੇ ਰਹੇ।

ਬੰਤੋ ਨੂੰ ਹੁਣ ਕੋਈ ਸੁੱਧ ਨਹੀਂ ਸੀ ਰਹੀ, ਉਹ ਬੋਲਣੋ ਵੀ ਹਟ ਗਈ। ਸਭ ਡਰ ਗਏ।

"ਇਸੇ ਕੁਛ ਨਹੀਂ ਹੁਆ, ਮਕਰ ਕਰਤੀ ਹੈ।" ਸਾਧ ਨੇ ਸਭ ਦਾ ਧਿਆਨ ਆਪਣੇ ਵੱਲ ਖਿਚਿਆ। ਉਸਨੇ ਅੱਗ ਵਿਚੋਂ ਗਰਮ ਚਿਮਟਾ ਚੁਕਕੇ ਕਈ ਵਾਰ ਉਸਦੇ ਗਿਟਿਆਂ ਤੇ ਮਾਰਿਆ। ਬੰਤੋ ਬੇ ਹੋਸ਼ ਸੀ ਤੇ ਬੇਹੋਸ਼ ਪਈ ਰਹੀ।

ਸਾਧ ਨੇ ਚਿਮਟਾ ਅੱਗ ਵਿੱਚ ਪੂਰਾ ਗਰਮ ਕੀਤਾ। ਗਰਮ ਚਿਮਟਾ ਕਾਫੀ ਦੇਰ ਉਸ ਬੰਤੋ ਦੇ ਪੈਰ ਤੇ ਲਗਾ ਕੇ ਰੱਖਿਆ। ਮਾਸ ਦੇ ਸੜਣ ਦੀ ਬੂ ਆਉਣ ਲੱਗੀ। ਬੰਤੋ ਤੜਫ ਉਠੀ। ਉਸਨੇ ਸੰਤੀ ਤੇ ਭਾਨ ਸਿੰਘ ਨੂੰ ਪਰੇ ਵਗਾਅ ਮਾਰਿਆ। ਉਹ ਦੋਨੋਂ ਡਰ ਗਏ। ਉਹ ਮੁੜ ਉਸਦੇ ਨੇੜੇ ਨਹੀਂ ਗਏ।

ਸਾਧ ਅਤੇ ਚੇਲੇ ਨੇ ਉਸਨੂੰ ਗੁੱਤ ਤੋਂ ਫੜ ਲਿਆ।

"ਅੱਬ ਬਤਾ ਕਹਾਂ ਜਾਏਗੀ ? ਹਮ ਸਭ ਕੁੱਛ ਪੂਛ ਕਰ ਛੋੜੇਗੇਂ।" ਸਾਧ ਗੜ੍ਹਕਿਆ। ਉਸਦੀਆਂ ਅੱਖਾਂ ਪੀਲੂਆਂ ਵਾਂਗ ਲਾਲ ਸਨ।

ਬੰਤੋ ਹਫ ਗਈ। ਉਸਦੀ ਜੀਭ ਬਾਹਰ ਨਿੱਕਲ ਆਈ।

"ਬੱਕ ਦੇ ਤੂੰ ਕੌਣ ਐਂ" ਸਾਧ ਨੇ ਬੰਤੋ ਦੀ ਗੁੱਤ ਨੂੰ ਝਟਕਾ ਦਿੰਦਿਆਂ ਕਿਹਾ। ਬੰਤੋ ਨੱਸਕੇ ਭਾਨ ਸਿੰਘ ਨੂੰ ਜਾ ਚਿੰਬੜੀ। ਸਾਧ ਦੇ ਹੱਥ ਵਿੱਚ ਸਿਰਫ ਬੰਤੋ ਦੀ ਗੁੱਤ ਦੀ ਡੋਰੀ ਹੀ ਰਹਿ ਗਈ।

"ਪ੍ਰੀਤੋ ਦੇ ਬਾਪੂ ਮੈਂ ਤੇਰੀ ਬੰਤੋ ਆਂ। ਮੈਨੂੰ ਇਨ੍ਹਾਂ ਕਸਾਈਆਂ ਤੋਂ ਬਚਾ ਲੈ। ਇਨ੍ਹਾਂ ਮੈਨੂੰ ਮਾਰ ਦੇਣੇ। ਹੋਰ ਨਾ ਸਈ ਆਪਣੀਆਂ ਧੀਆਂ ਖਾਤਰ ਈ ਬਚਾ ਲੈ।" ਬੰਤੋ ਨੇ ਭਾਨ ਸਿੰਘ ਨੂੰ ਤਰਲੇ ਨਾਲ ਕਿਹਾ।

ਭਾਨ ਸਿੰਘ ਪਸੀਜ ਗਿਆ। ਉਹਨੇ ਬੰਤੋ ਨੂੰ ਘੁੱਟ ਕੇ ਆਪਣੇ ਕਲਾਵੇ ਵਿੱਚ ਲੈ ਲਿਆ। ਸਾਧ ਫਿਰ ਬੰਤੋ ਨੂੰ ਫੜ੍ਹਕੇ ਖਿੱਚਣ ਲੱਗਾ। "ਚਲ ਹਟ ਪਰੇ ਮਾਰਨੈ ਇਹਨੂੰ।" ਭਾਨ ਸਿੰਘ ਨੇ ਸਾਧ ਨੂੰ ਜੋਰ ਦੀ ਧੱਕਾ ਦਿੰਦਿਆਂ ਕਿਹਾ। ਭਾਨ ਸਿੰਘ ਵਿਚਲਾ ਮਰਦਊਪਣਾ ਜਾਗ ਪਿਆ ਸੀ। ਸਾਧ ਪਰੇ ਜਾ ਡਿੱਗਾ। ਉਹ ਉਠਣਾ ਚਾਹੁੰਦਾ ਹੋਇਆ ਵੀ ਨਾ ਉਠ ਸਕਿਆ। ਉਸਦਾ ਸਾਰੇ ਲੋਕਾਂ ਸਾਹਮਣੇ ਅਪਮਾਨ ਹੋ ਗਿਆ ਸੀ ਤੇ ਉਸਦੀ ਪ੍ਰਤਿਸ਼ਟਤਾ ਨੂੰ ਭਾਰੀ ਸੱਟ ਵੱਜੀ ਸੀ।

ਚੇਲਾ ਉਸਨੂੰ ਫੜਕੇ ਉਠਾਉਣ ਦਾ ਯਤਨ ਕਰਨ ਲੱਗਾ ਪਰ ਉਹ ਵੀ ਉਸਨੂੰ ਉਠਾ ਨਾ ਸਕਿਆ। ਸਾਰੇ ਲੋਕ ਇੱਕ ਦੂਜੇ ਦੇ ਮੂੰਹ ਵੱਲ ਤੱਕਣ ਲੱਗੇ। ਭਾਨ ਸਿੰਘ ਬੰਤੋ ਨੂੰ ਮੋਢੇ ਤੇ ਚੁੱਕ ਕੇ ਹਸਪਤਾਨ ਲੈ ਗਿਆ।

ਬੰਤੋ ਨੂੰ ਹਸਪਤਾਲ ਵਿੱਚ ਲਿਜਾ ਕੇ ਇੱਕ ਮੰਜੇ ਤੇ ਲਿਟਾ ਦਿੱਤਾਂ। ਬੰਤੋ ਬੇਹੋਸ਼ ਪਈ ਸੀ।

ਡਾਕਟਰ ਨੇ ਉਸਨੂੰ ਇੰਜਕੈਸ਼ਨ ਦਿੱਤਾ, ਪੱਟੀ ਕੀਤੀ ਤੇ ਗੂਲੂਕੋਜ਼ ਉਸਦੀ ਬਾਂਹ ਵਿੱਚ ਲਗਾਕੇ ਹੋਰ ਮਰੀਜਾਂ ਨੂੰ ਦੇਖਣ ਚਲਾ ਗਿਆ।

ਸਾਰੇ ਮਰੀਜ਼ਾਂ ਨੂੰ ਭੁਗਤਾ ਕੇ ਡਾਕਟਰ ਮੁੜ ਬੰਤੋ ਦੇ ਕੋਲ ਆ ਗਿਆ। ਭਾਨ ਸਿੰਘ ਨੇ ਡਾਕਟਰ ਨੂੰ ਡੇਰੇ ਵਾਲੀ ਘਟਨਾ ਅਲਫ ਤੋਂ ਲੈ ਕੇ ਯੇ ਤੱਕ ਕਹਿ ਸੁਣਾਈ। ਡਾਕਟਰ ਨੂੰ ਬੰਤੋ ਦੀ ਹਾਲਤ ਅਤੇ ਭਾਨ ਸਿੰਘ ਦੀ ਜਹਾਲਤ ਤੇ ਬਹੁਤ ਤਰਸ ਆਇਆ।

"ਸਰਦਾਰਾ ਇਹਨੂੰ ਬਾਹਰਲੀ ਕੋਈ ਕਸਰ ਨੀ। ਇਹਨੂੰ ਤਾਂ ਅੰਦਰਲੀ ਕਸਰ ਐ। ਪੌਸ਼ਟਿਕ ਖੁਰਾਕ ਦੀ ਕਮੀ ਕਰਕੇ ਇਹਦੇ ਸਰੀਰ 'ਚ ਖੂਨ ਦੀ ਘਾਟ ਆ ਗਈ। ਇਹਨੂੰ ਅਨੀਮੀਆ ਹੋ ਗਿਆ। ਇਹਦਾ ਲਗਾਤਾਰ ਇਲਾਜ ਕਰਾਓ ਤੇ ਖੁਰਾਕ ਦਾ ਧਿਆਨ ਰੱਖੋ, ਠੀਕ ਹੋ ਜਾਵੇਗੀ।" ਡਾਕਟਰ ਨੇ ਭਾਨ ਸਿੰਘ ਨੂੰ ਸਮਝਾਇਆ।

ਭਾਨ ਸਿੰਘ ਦੀਆਂ ਅੱਖਾਂ ਵਿੱਚ ਚਮਕ ਆ ਗਈ। ਉਹ ਬੰਤੋ ਵੱਲ ਟਿੱਕ ਟਿਕੀ ਲਗਾਕੇ ਦੇਖਣ ਲੱਗ ਪਿਆ ਕਿ ਉਹ ਕਦੋਂ ਆਪਣੀਆਂ ਅੱਖਾਂ ਖੋਲਦੀ ਹੈ। ▬ ▬ ▬

# ਸਰਗਰਮੀਆਂ

**ਬਰਨਾਲਾ ਇਕਾਈ ਵੱਲੋਂ ਸ਼ਾਨਦਾਰ ਤਰਕਸ਼ੀਲ ਮੇਲਾ :**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਬਰਨਾਲਾ ਵੱਲੋਂ ਇਤਿਹਾਸਕ ਪਿੰਡ ਠੀਕਰੀਵਾਲਾ ਵਿਖੇ ਇੱਕ ਸ਼ਾਨਦਾਰ ਮੇਲਾ ਕਰਵਾਇਆ ਗਿਆ। ਇਹ ਮੇਲਾ ਗਰਾਮ ਪੰਚਾਇਤ ਤੇ ਤਰਕਸ਼ੀਲ ਮੇਲਾ ਕਮੇਟੀ ਠੀਕਰੀਵਾਲਾ ਦੇ ਭਰਵੇਂ ਸਹਿਯੋਗ ਨਾਲ ਕਰਵਾਇਆ ਗਿਆ। ਅੱਠ ਹਜ਼ਾਰ ਤੋਂ ਉੱਪਰ ਦੂਰ ਦੁਰਾਡੇ ਦੇ ਪਿੰਡਾਂ ਤੋਂ ਆਏ ਲੋਕਾਂ ਨੇ ਇਸ ਵਿਚ ਹਾਜ਼ਰੀ ਲੁਆਈ। ਆਰਟ ਸੈਂਟਰ ਸਮਰਾਲਾ ਵਲੋਂ ਆਪਣੇ ਨਾਟਕ 'ਸਾੜ੍ਹਸਤੀ', 'ਦੇਵ ਪੁਰਸ਼ ਹਾਰ ਗਏ', 'ਟੋਆ' ਤੇ ਦੋ ਕੋਰੀਓਗ੍ਰਾਫ਼ੀਆਂ ਦਿਖਾਈਆਂ ਗਈਆਂ। ਇਕਾਈ ਰਾਮਪੁਰਾ ਅਤੇ ਬਰਨਾਲਾ ਵੱਲੋਂ ਜਗਦੇਵ ਸਿੰਘ ਰਾਮਪੁਰਾ ਅਤੇ ਮਾ. ਮਹਿੰਦਰ ਸਿੰਘ ਬਰਨਾਲਾ ਦੀ ਅਗਵਾਈ ਅਧੀਨ ਟਰਿੱਕ ਪੇਸ਼ ਕੀਤੇ ਗਏ। ਲਾਲ ਸੰਗਲਾਂ ਨੂੰ ਹੱਥਾਂ ਵਿੱਚ ਪਕੜ ਕੇ ਦਿਖਾਇਆ ਗਿਆ। ਪਿੰਡ ਵਿੱਚ ਅੱਖਾਂ ਬੰਨ੍ਹਕੇ ਮੋਟਰਸਾਈਕਲ ਚਲਾਇਆ ਗਿਆ। ਲੋਕ ਸੰਗੀਤ ਮੰਡਲੀ ਭਦੌੜ ਵੱਲੋਂ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਮਾਸਟਰ ਰਾਜਿੰਦਰ ਸਿੰਘ ਭਦੌੜ ਅਤੇ ਸ੍ਰੀ ਬਲਵਿੰਦਰ ਬਰਨਾਲਾ ਵਲੋਂ ਲੰਬੀਆਂ ਤਕਰੀਰਾਂ ਰਾਹੀਂ ਲੋਕਾਂ ਨੂੰ ਤਰਕਸ਼ੀਲਤਾ ਅਪਨਾਉਣ ਲਈ ਪ੍ਰੇਰਿਆ ਗਿਆ।

*ਕੁਲਵੰਤ ਸਿੰਘ*

**ਖਰੜ ਵਿਖੇ ਤਰਕਸ਼ੀਲ ਮੇਲਾ :** ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖਰੜ ਵਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸੂਬਾ ਖਜ਼ਾਨਚੀ ਅਜੀਤ ਪ੍ਰਦੇਸੀ ਵੱਲੋਂ ਮੇਲੇ ਦੀ ਸ਼ੁਰੂਆਤ ਜਾਦੂ ਦੇ ਟ੍ਰਿਕਾਂ ਨਾਲ ਕੀਤੀ ਗਈ ਅਤੇ ਨਾਲ ਹੀ ਉਨ੍ਹਾਂ ਜਾਦੂ ਬਾਰੇ ਪਾਏ ਜਾਂਦੇ ਭਰਮ ਭੁਲੇਖਿਆਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਮੇਲੇ ਦਾ ਉਦਘਾਟਨ ਪ੍ਰਾਪਰਟੀ ਡੀਲਰਜ਼ ਐਸੋਸੀਏਸ਼ਨ ਖਰੜ ਦੇ ਜਨਰਲ ਸਕੱਤਰ ਸ੍ਰੀ ਸੁਰਿੰਦਰ ਸਿੰਘ ਵੱਲੋਂ ਕੀਤਾ ਗਿਆ। ਉਨ੍ਹਾਂ ਆਪਣੇ ਭਾਸ਼ਨ ਵਿਚ ਲੋਕਾਂ ਨੂੰ ਆਪਣੀ ਸੋਚ ਵਿਗਿਆਨਕ ਬਨਾਉਣ ਲਈ ਸੱਦਾ ਦਿੱਤਾ ਅਤੇ ਇਕਾਈ ਦੀ ਮਾਲੀ ਮਦਦ ਵੀ ਕੀਤੀ। ਆਰਟ ਸੈਂਟਰ ਸਮਰਾਲਾ ਵੱਲੋਂ ਅੰਧਵਿਸ਼ਵਾਸਾਂ ਅਤੇ ਜੋਤਸ਼ੀਆਂ ਦੇ ਚੱਕਰਾਂ ਵਿਰੁੱਧ ਚੇਤਨਾ ਪੈਦਾ ਕਰਦੇ ਨਾਟਕ 'ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਖੇਡੇ ਗਏ। ਬਲਜਿੰਦਰ ਕੌਰ ਵੱਲੋਂ 'ਧਰਤੀ ਪੰਜਾਬ ਦੀ' ਕੋਰੀਓਗ੍ਰਾਫ਼ੀ ਬੜੇ ਹੀ ਕਲਾਤਮਿਕ ਢੰਗ ਨਾਲ ਪੇਸ਼ ਕੀਤੀ ਗਈ। ਡਾ. ਰਾਜਿੰਦਰਪਾਲ ਪਟਿਆਲਾ ਵੱਲੋਂ ਨਵੀਂ ਤਿਆਰ ਕੀਤੀ ਕੋਰੀਓਗ੍ਰਾਫ਼ੀ 'ਬਾਬਾ ਵੈਦ ਰੋਗੀਆਂ ਦਾ' ਦਿਖਾਈ ਗਈ। ਤਰਕਸ਼ੀਲ ਆਗੂ ਅਸ਼ੋਕ ਕੁਮਾਰ ਵੱਲੋਂ ਵੇਲਾ ਵਿਹਾ ਚੁੱਕੇ ਰਸਮੋ-ਰਿਵਾਜਾਂ ਦੀ ਤਰਕ ਦੇ ਅਧਾਰ ਤੇ ਪੜਤਾਲ ਕਰਦਿਆਂ ਇਨ੍ਹਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ। ਇਕਾਈ ਵਲੋਂ ਪ੍ਰਦਰਸ਼ਨੀ ਅਤੇ ਬੁੱਕ ਸਟਾਲ ਲਗਾਈ ਗਈ। ਲੋਕਾਂ ਵੱਲੋਂ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਖਾਸ ਰੁਚੀ ਵਿਖਾਈ ਗਈ। ਆਏ ਦਰਸ਼ਕਾਂ ਦਾ ਇਕਾਈ ਮੈਂਬਰ ਗੁਰਦੇਵ ਸਿੰਘ ਵੱਲੋਂ ਧੰਨਵਾਦ ਕੀਤਾ। ਅੰਤ ਇਹ ਤਰਕਸ਼ੀਲ ਮੇਲਾ ਦਰਸ਼ਕਾਂ ਤੇ ਅਮਿਟ ਛਾਪ ਛਡਦਾ ਹੋਇਆ ਸੰਪੰਨ ਹੋਇਆ।

*ਪ੍ਰੈਸ ਸਕੱਤਰ,*
*ਜਸਵੀਰ ਬੜਾਲਾ।*

**ਰੋਪੜ ਇਕਾਈ ਵੱਲੋਂ ਤਰਕਸ਼ੀਲ ਮੇਲਾ :** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਰੋਪੜ ਅਤੇ ਸਰਵ ਭਾਰਤ ਨੌਜਵਾਨ ਸਭਾ ਪੰਜਾਬ, ਇਕਾਈ ਸਰਥਲੀ ਵੱਲੋਂ 29.9.96 ਨੂੰ ਪਿੰਡ ਸਰਥਲੀ (ਰੋਪੜ) ਵਿਖੇ ਤਰਕਸ਼ੀਲ ਮੇਲਾ ਲਗਾਇਆ ਗਿਆ। ਮੇਲੇ ਦਾ ਉਦਘਾਟਨ ਸ. ਆਰ. ਐਸ. ਜੰਗੂ S.D.M. ਅਨੰਦਪੁਰ ਸਾਹਿਬ ਨੇ ਜਾਦੂ ਦੀ ਸ਼ਮ੍ਹਾਂ ਜਗਾਕੇ ਕੀਤਾ। ਇਸ ਸ਼ਮ੍ਹਾਂ ਨੂੰ ਬਾਦ ਵਿਚ ਫੁੱਲਾਂ ਦੇ ਗੁਲਦਸਤੇ ਵਿਚ ਬਦਲ ਦਿੱਤਾ ਗਿਆ। ਮਾਨਯੋਗ ਆਰ. ਐਸ. ਜੰਗੂ ਸਾਹਿਬ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਕੰਮ ਦੀ ਸ਼ਲਾਘਾ ਕੀਤੀ। ਜਸਵੰਤ ਸਿੰਘ ਦੇ ਬੱਚਿਆਂ ਨੇ ਅਗਾਂਹਵਧੂ ਗੀਤੰ ਗਾ ਕੇ ਮਾਹੌਲ ਨੂੰ ਜੋਸ਼ੀਲਾ ਬਣਾ ਦਿੱਤਾ। ਆਰਟ ਸੈਂਟਰ ਸਮਰਾਲਾ ਦੀ ਸੰਗੀਤ ਮੰਡਲੀ ਨੇ ਵੀ ਅਗਾਂਹਵਧੂ ਗੀਤ ਪੇਸ਼ ਕੀਤੇ ਮੋਹਨ ਸਿੰਘ, ਮਲਕੀਅਤ ਸਿੰਘ ਅਤੇ ਵਿਜੇ ਕੁਮਾਰ ਤੇ ਅਧਾਰਿਤ ਟੀਮ ਨੇ ਜਾਦੂ ਦੀਆਂ ਆਈਟਮਾਂ ਪੇਸ਼ ਕੀਤੀਆਂ ਅਤੇ ਇਹਨਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਜਾਣਕਾਰੀ ਦਿੱਤੀ। ਮਾਸਟਰ ਤਿਰਲੋਚਨ ਸਿੰਘ ਦੀ ਟੀਮ ਨੇ 'ਟੋਆ', 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਆਦਿ ਨਾਟਕ ਪੇਸ਼ ਕਰਕੇ ਦਰਸ਼ਕਾਂ ਨੂੰ ਸੋਚਣ ਲਈ ਮਜਬੂਰ ਕਰ ਦਿੱਤਾ। ਕੋਰੀਓਗ੍ਰਾਫ਼ੀ 'ਧਰਤੀ ਪੰਜਾਬ ਦੀ' ਨੇ ਵੀ ਦਰਸ਼ਕਾਂ ਨੂੰ ਕਾਫ਼ੀ ਪ੍ਰਭਾਵਿਤ ਕੀਤਾ। ਤਰਕਸ਼ੀਲ ਸੁਸਾਇਟੀ ਦੀ ਕੁਰਾਲੀ ਇਕਾਈ ਵੱਲੋਂ 'ਦਾਜ ਦੀ ਬਲੀ' ਕੋਰੀਓਗ੍ਰਾਫ਼ੀ ਪੇਸ਼ ਕੀਤੀ ਗਈ। ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਆਪਣੀ ਦਿਲਚਸਪ ਤਕਰੀਰ ਰਾਹੀਂ ਲੋਕਾਂ ਨੂੰ ਵਹਿਮ ਭਰਮ ਤਿਆਗਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਆਰ. ਐਸ. ਜੰਗੂ, ਜੈ ਚੰਦ ਸਰਥਲੀ, ਸ੍ਰੀ ਸਰੂਪ ਸਿੰਘ ਅਤੇ ਰਾਜਿੰਦਰ ਭਦੌੜ ਨੂੰ ਸਨਮਾਨ ਚਿੰਨ ਭੇਂਟ ਕੀਤੇ ਗਏ।

*ਅਜੀਤ ਪ੍ਰਦੇਸੀ*



**ਮੁਹਾਲੀ ਇਕਾਈ ਵੱਲੋਂ ਤਰਕਸ਼ੀਲ ਕਾਫ਼ਲਾ :** ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ 29.9.96 ਨੂੰ ਮੁਹਾਲੀ ਇਕਾਈ ਨੇ ਸਵਾੜਾ, ਲਾਂਡਰਾਂ, ਲਖਨੌਰ, ਸੁਹਾਣਾ ਅਤੇ ਕੁੰਭੜਾ ਆਦਿ ਪਿੰਡਾਂ ਵਿਚ ਤਰਕਸ਼ੀਲ ਕਾਫ਼ਲਾ ਚਲਾਇਆ। ਹਰੇਕ ਪਿੰਡ ਵਿੱਚ ਦੋ ਘੰਟੇ ਦੇ ਪ੍ਰੋਗਰਾਮ ਦੌਰਾਨ ਮੇਵਾ ਸਿੰਘ ਅਤੇ ਰਾਜਵਿੰਦਰ ਸਿੰਘ ਨੇ ਦਿਲਖਿਚਵੀਂ ਅਵਾਜ ਵਿੱਚ ਗੀਤ ਪੇਸ਼ ਕੀਤੇ। ਅਦਾਕਾਰ ਮੰਚ ਮੁਹਾਲੀ ਵੱਲੋਂ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਟੋਆ' ਪੇਸ਼ ਕੀਤਾ ਗਿਆ। ਇਕਾਈ ਦੇ ਪ੍ਰਧਾਨ ਜਸਵੰਤ ਸਿੰਘ ਨੇ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਵਹਿਮਾਂ ਭਰਮਾਂ ਨੂੰ ਛੱਡਕੇ ਵਿਗਿਆਨਕ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। 'ਜਾਦੂ ਇੱਕ ਕਲਾ ਹੈ' ਅਧੀਨ ਕੁਲਵਿੰਦਰ ਸਿੰਘ ਤੇ ਉੱਜਲ ਸਿੰਘ ਨੇ ਮੈਜਿਕ ਟ੍ਰਿਕਸ ਦਾ ਪ੍ਰੋਗਰਾਮ ਪੇਸ਼ ਕੀਤਾ। ਸਵਾੜਾ, ਲਾਂਡਰਾ ਅਤੇ ਲਖਨੌਰ ਪਿੰਡਾਂ ਦੇ ਸਰਪੰਚਾਂ ਨੇ ਕਾਫ਼ਲੇ ਨੂੰ ਕਾਫ਼ੀ ਸਹਿਯੋਗ ਦਿੱਤਾ। ਲੋਕਾਂ ਨੇ ਕਾਫ਼ਲੇ ਤੋਂ ਕਾਫ਼ੀ ਕੁਝ ਸਿੱਖਿਆ।

*ਪਰਮਿੰਦਰ ਸਿੰਘ,*
*ਪ੍ਰੈਸ ਸਕੱਤਰ, ਇਕਾਈ ਮੁਹਾਲੀ*

**ਮਹਿਤਾ ਚੌਂਕ ਇਕਾਈ ਵੱਲੋਂ ਤਰਕਸ਼ੀਲ ਮੇਲਾ :** ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਮੇਲਾ ਦਾਣਾ ਮੰਡੀ, ਚੌਂਕ ਮਹਿਤਾ ਵਿੱਚ ਤਰਕਸ਼ੀਲ ਸੁਸਾਇਟੀ ਦੀ ਇਕਾਈ ਚੌਂਕ ਮਹਿਤਾ ਵੱਲੋਂ ਕਰਵਾਇਆ ਗਿਆ। ਜਿਸ ਦਾ ਆਗਾਜ਼ ਐਸ. ਡੀ. ਐਮ. ਸ. ਸ਼ਿਵ ਦੁਲਾਰ ਸਿੰਘ ਢਿਲੋਂ ਨੇ ਕੀਤਾ। ਸ. ਢਿੱਲੋਂ ਨੇ ਆਪਣੇ ਭਾਸ਼ਨ ਵਿੱਚ ਅਜਿਹੇ ਮੇਲਿਆਂ ਦੀ ਜਰੂਰਤ ਬਾਰੇ ਦੱਸਿਆ। ਤੇਜਪਾਲ ਸਿੰਘ ਨੇ ਸੁਸਾਇਟੀ ਦੇ ਕੰਮ ਢੰਗ ਤੇ ਉਦੇਸ਼ ਬਾਰੇ ਦੱਸਿਆ। ਮੇਲੇ ਦੀ ਸ਼ੁਰੂਆਤ ਜਤਿੰਦਰ ਮਹਿਤਾ ਵੱਲੋਂ ਅੱਖਾਂ ਤੇ ਪੱਟੀ ਬੰਨ੍ਹਕੇ ਮੋਟਰਸਾਈਕਲ ਚਲਾਉਣ ਨਾਲ ਹੋਈ। ਗੁਰਸ਼ਰਨ ਸਿੰਘ ਵਲੋਂ ਆਪਣੀ ਟੀਮ ਨਾਲ ਨਾਟਕ 'ਬੁੱਤ ਜਾਗ ਪਿਆ', 'ਤੰਦੂਰ' ਅਤੇ 'ਸਮਾਜ' ਖੇਡੇ ਗਏ। ਲੋਕ ਕਲਾ ਮੰਚ ਰੇਲਕੋਚ ਫੈਕਟਰੀ ਕਪੂਰਥਲਾ ਵੱਲੋਂ 'ਦੇਵ ਪੁਰਸ਼ ਹਾਰ ਗਏ' ਨਾਟਕ ਪੇਸ਼ ਕੀਤਾ ਗਿਆ। ਦਲੇਰ ਮਹਿਤਾ ਅਤੇ ਸਾਥੀਆਂ ਵੱਲੋਂ ਸਾਧਾਂ ਨਾਲ ਸਬੰਧਿਤ ਹਾਸ ਟੋਟਕੇ ਪੇਸ਼ ਕੀਤੇ ਗਏ। ਅਖੀਰ ਵਿੱਚ ਤੇਜਪਾਲ ਸਿੰਘ ਨੇ ਬਲਦੀ ਅੱਗ ਮੂੰਹ 'ਚ ਪਾਉਣਾ, ਕੋਲਿਆਂ ਤੇ ਨੰਗੇ ਪੈਰੀਂ ਤੁਰਨਾ ਅਤੇ ਅਜਿਹੇ ਹੋਰ ਟਰਿੱਕ ਕਰਕੇ ਵਿਖਾਏ।

*ਰਵਿੰਦਰ ਕੁਮਾਰ*
*ਪ੍ਰਧਾਨ, ਇਕਾਈ ਚੌਂਕ ਮਹਿਤਾ*

**ਇਕਾਈ ਕੰਧਾਲਾ ਜੱਟਾਂ ਵੱਲੋਂ ਸਕੂਲਾਂ 'ਚ ਪ੍ਰੋਗਰਾਮ :**

ਤਰਕਸ਼ੀਲ ਸੁਸਾਇਟੀ ਦੀ ਇਕਾਈ ਕੰਧਾਲਾ ਜੱਟਾਂ ਵੱਲੋਂ D.A.V. Sen. Sec. School ਹਰਿਆਣਾ ਅਤੇ ਸਰਕਾਰੀ ਹਾਈ ਸਕੂਲ ਚੁਟਾਲਾ ਵਿਖੇ ਵਿਗਿਆਨਕ ਸੋਚ ਦੇ ਪ੍ਰਚਾਰ/ਪ੍ਰਸਾਰ ਲਈ ਪ੍ਰੋਗਰਾਮ ਕੀਤੇ ਗਏ। ਨਰਿੰਦਰ ਸਿੰਘ, ਤੇਜਪਾਲ ਅਤੇ ਬਲਵਿੰਦਰ ਸਿੰਘ ਤੇ ਅਧਾਰਿਤ ਟੀਮ ਨੇ ਇਹਨਾਂ ਪ੍ਰੋਗਰਾਮਾਂ ਵਿੱਚ ਵਿਦਿਆਰਥੀਆਂ ਨੂੰ ਵਹਿਮ ਭਰਮ ਛੱਡਕੇ ਅਗਾਂਹਵਧੂ ਸੋਚ ਅਪਨਾਉਣ ਦੀ ਪ੍ਰੇਰਨਾ ਦਿੱਤੀ। ਪਿੰਡ ਜੌੜਾ ਵਿੱਚ ਸਪੋਰਟਸ ਕਲੱਬ ਜੌੜਾ ਦੀ ਸਹਾਇਤਾ ਨਾਲ ਪ੍ਰੋਗਰਾਮ ਪੇਸ਼ ਕੀਤੇ ਗਏ।

**ਪਟਿਆਲਾ ਇਕਾਈ ਵੱਲੋਂ ਪ੍ਰੋਗਰਾਮ :** ਤਰਕਸ਼ੀਲ ਸੁਸਾਇਟੀ ਦੀ ਪਟਿਆਲਾ ਇਕਾਈ ਵੱਲੋਂ ਉਘੇ ਕਹਾਣੀਕਾਰ ਡਾ. ਬਲਦੇਵ ਧਾਲੀਵਾਲ ਦੇ ਪਿੰਡ ਕੁਰਾਈਵਾਲਾ (ਮਲੋਟ) ਵਿਖੇ ਉਹਨਾ ਦੇ ਸਹਿਯੋਗ ਨਾਲ ਪ੍ਰੋਗਰਾਮ ਕੀਤਾ ਗਿਆ। ਇਸ ਪ੍ਰੋਗਰਾਮ ਵਿੱਚ ਮੁਕਤਸਰ ਲੱਖੇਵਾਲੀ ਇਕਾਈ ਵੱਲੋਂ ਮੈਜਿਕ ਟ੍ਰਿਕਸ ਪੇਸ਼ ਕੀਤੇ ਗਏ। ਡਾ. ਚਰਨਜੀਤ ਕੌਰ ਤੇ ਸਾਥਣਾਂ ਵੱਲੋਂ 'ਮੈਨੀਂ ਜਾਣਾ ਸਹੁਰੇ' ਉਪੇਰਾ ਪੇਸ਼ ਕੀਤਾ ਗਿਆ। ਡਾ. ਰਾਜਿੰਦਰ ਪਾਲ ਦੀ ਨਿਰਦੇਸ਼ਨਾ ਹੇਠ ਕੋਰੀਉਗ੍ਰਾਫ਼ੀ 'ਬਾਬਾ ਵੈਦ ਰੋਗੀਆਂ ਦਾ' ਪੇਸ਼ ਕੀਤੀ ਗਈ। ਸਾਧਾਂ ਸੰਤਾਂ ਨਾਲ ਸਬੰਧਿਤ ਟੋਟਕੇ ਵੀ ਪੇਸ਼ ਕੀਤੇ ਗਏ।

*ਜਨਕ ਰਾਜ (ਪ੍ਰਧਾਨ)*

**ਸੰਗਰੂਰ ਇਕਾਈ ਵੱਲੋਂ ਕਾਫ਼ਲਾ :** ਸੰਗਰੂਰ ਇਕਾਈ ਨੇ ਤਰਕਸ਼ੀਲ ਕਾਫ਼ਲਾ ਸੰਗਰੂਰ ਤੋਂ ਸ਼ੁਰੂ ਕਰਕੇ ਬਾਬਦਾਂ, ਭਿੰਡਰਾਂ, ਮੰਗੋਵਾਲ ਆਦਿ ਪਿੰਡਾਂ ਵਿਚ ਚਲਾਇਆ। ਕਾਫ਼ਲੇ ਵਿੱਚ ਮੈਡਮ ਸੰਤੋਖ ਅਤੇ ਮੈਡਮ ਰੁਪਿੰਦਰ ਦੀ ਅਗਵਾਈ ਹੇਠ ਸਰਕਾਰੀ ਰਣਬੀਰ ਕਾਲਜ ਦੀਆਂ ਐਨ. ਐਸ. ਐਸ. ਦੀਆਂ ਵਲੰਟੀਅਰ ਲੜਕੀਆਂ ਨੇ ਹਿੱਸਾ ਲਿਆ। ਇਸ ਤੋਂ ਇਲਾਵਾ ਸ. ਸ. ਸਕੂਲ ਸੰਗਰੂਰ ਅਤੇ ਗੁਰੂ ਤੇਗ ਬਹਾਦਰ ਕਾਲਜ ਭਵਾਨੀਗੜ੍ਹ ਦੇ ਕਾਫ਼ੀ ਵਿਦਿਆਰਥੀਆਂ ਨੇ ਸ਼ਿਰਕਤ ਕੀਤੀ। ਪ੍ਰੋ. ਮੀਤ ਖਟੜਾ ਨੇ ਵੱਖ ਵੱਖ ਥਾਵਾਂ ਤੇ ਕਾਫ਼ਲੇ ਦੇ ਪੜਾਅ ਦੌਰਾਨ ਵਹਿਮਾਂ ਭਰਮਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਖੋਲ੍ਹਕੇ ਜਾਣਕਾਰੀ ਦਿੱਤੀ। ਡਾ. ਅਮਰਜੀਤ ਮਾਨ ਨੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਪ੍ਰੋ. ਜਗਦੇਵ ਸੋਹੀ ਨੇ ਸੁਸਾਇਟੀ ਦੇ ਕੰਮ ਢੰਗ ਅਤੇ ਉਦੇਸ਼ ਬਾਰੇ ਦੱਸਿਆ। ਲੋਕਾਂ ਨੂੰ ਇਸ ਕਾਫ਼ਲੇ ਨੇ ਬਹੁਤ ਪ੍ਰਭਾਵਿਤ ਕੀਤਾ।

*ਕੇਸਰਾ ਰਾਮ (ਸਕੱਤਰ)*
*ਇਕਾਈ ਸੰਗਰੂਰ*

**ਕੋਟ–ਬਰਗਾੜੀ ਇਕਾਈ ਵੱਲੋਂ ਕੈਂਪ** : ਕੋਟਕਪੂਰਾ–ਬਰਗਾੜੀ ਇਕਾਈ ਵੱਲੋਂ ਲਾਇਨਜ਼ ਕਲੱਬ ਤੇ ਆਈ ਕੇਅਰ ਸੈਂਟਰ ਜੈਤੋ ਦੇ ਸਹਿਯੋਗ ਨਾਲ ਅੱਖਾਂ ਦੀਆਂ ਬਿਮਾਰੀਆਂ ਦੇ ਚੈਕ ਅਪ ਲਈ ਕੈਂਪ ਲਾਇਆ ਗਿਆ। ਇਸ ਕੈਂਪ ਵਿੱਚ ਮਾਹਿਰ ਡਾਕਟਰਾਂ ਨੇ ਦੋ ਸੌ ਦੇ ਲਗਭਗ ਮਰੀਜਾਂ ਦੀਆਂ ਅੱਖਾਂ ਦਾ ਮੁਆਇਨਾ ਕੀਤਾ। ਲੋੜਵੰਦ ਮਰੀਜਾਂ ਨੂੰ ਸੁਸਾਇਟੀ ਵਲੋਂ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ।

*ਸੁਖਰਾਜ ਸਿੰਘ (ਪ੍ਰਧਾਨ)*

**ਇਕਾਈ ਕਾਲਿਆਂ ਵਾਲੀ (ਹਰਿਆਣਾ)** : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਕਾਲਿਆਂ ਵਾਲੀ ਵੱਲੋਂ ਤਰਕਸ਼ੀਲ ਸੋਚ ਨੂੰ ਘਰ ਘਰ ਪਹੁੰਚਾਉਣ ਲਈ ਸਕੂਲਾਂ ਵਿੱਚ ਪ੍ਰੋਗਰਾਮ ਕਰਨ ਦੀ ਵਿਉਂਤ ਬਣਾਈ ਗਈ ਜਿਸ ਤਹਿਤ ਹਾਈ ਸਕੂਲ ਕੇਵਲ ਪਿੰਡ ਅਤੇ ਕੁਰੰਗਾਂ ਵਾਲੀ ਵਿੱਚ ਪ੍ਰੋਗਰਾਮ ਕੀਤੇ ਗਏ। ਹਰਦੇਵ ਸਿੰਘ ਅਗਰੋਹੀਆਂ ਨੇ ਹੱਕ ਦੀ ਸਫ਼ਾਈ ਦੇ ਬਹੁਤ ਦਿਲਚਸਪ ਟ੍ਰਿਕ ਪੇਸ਼ ਕੀਤੇ ਅਤੇ ਸਪਸ਼ਟ ਕੀਤਾ ਕਿ ਇਸ ਪਿੱਛੇ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ। ਇਕਾਈ ਦੇ ਸਕੱਤਰ ਮਾਸਟਰ ਮੁਕੰਦ ਸਿੰਘ ਨੇ ਇਸ ਮੌਕੇ ਤੇ ਬੋਲਦਿਆਂ ਕਿਹਾ ਕਿ ਤਰਕਸ਼ੀਲਤਾ ਇੱਕ ਜੀਵਨ ਜਾਚ ਹੈ। ਸਾਨੂੰ ਹਰ ਵਰਤਾਰੇ ਦੀ ਕੀ, ਕਿਉਂ, ਕਿਵੇਂ ਦੀ ਕਸਵੱਟੀ ਨਾਲ ਪਰਖ ਕੇ ਪੜਚੋਲ ਕਰਨੀ ਚਾਹੀਦੀ ਹੈ। ਇਕਾਈ ਦੇ ਪ੍ਰਧਾਨ ਜੰਟਾ ਸਿੰਘ ਪਟਵਾਰੀ ਨੇ ਆਪਣੇ ਭਾਸ਼ਨ ਵਿਚ ਸ਼ਗਨ–ਅਪਸ਼ਗਨ ਅਤੇ ਆਮ ਪ੍ਰਚਲਿਤ ਵਹਿਮ ਭਰਮ ਜਿਵੇਂ ਨਿੱਛ ਵੱਜਣੀ, ਨੰਬਰਦਾਰ ਜਾਂ ਝੋਟੇ ਆਦਿ ਦਾ ਮੱਥੇ ਲੱਗਣਾ, ਬਿੱਲੀ ਦਾ ਰਸਤਾ ਕੱਟਣਾ ਆਦਿ ਬਾਰੇ ਵਿਗਿਆਨਕ ਨਜ਼ਰੀਏ ਤੋਂ ਰੌਸ਼ਨੀ ਪਾਈ।

ਸਾਰੇ ਸਟਾਫ਼, ਵਿਦਿਆਰਥੀਆਂ ਅਤੇ ਹੋਰ ਲੋਕਾਂ ਨੇ ਪ੍ਰੋਗਰਾਮ ਬਹੁਤ ਪਸੰਦ ਕੀਤਾ ਅਤੇ ਕਾਫ਼ੀ ਮਾਤਰਾ ਵਿਚ ਤਰਕਸ਼ੀਲ ਸਾਹਿਤ ਖਰੀਦਿਆ।

*ਮਾਸਟਰ ਮੁਕੰਦ ਸਿੰਘ*
*ਫੱਤਾ ਬਾਲੂ।*

## ਗੀਤ

ਜਸਬੀਰ ਸਿੰਘ ਜੱਸੀ

ਬੜੀ ਦੇਰ ਤੋਂ ਧੁੰਦਾਂ ਅੰਦਰ, ਤੂੰ ਗੁਆਚਾ ਹੀ ਫਿਰਦਾ ਏਂ,
ਅਜੇ ਮਰਜ਼ ਦਾ ਪਤਾ ਨਾ ਲੱਗਾ, ਮਰੀਜ਼ ਬੜੇ ਹੀ ਚਿਰ ਦਾ ਏਂ।
ਟੂਣੇ ਟਾਮਣ, ਜਾਦੂ ਮੰਤ੍ਰ, ਲੱਖਾਂ ਹੀ ਕਰਵਾਏ ਨੇ।
ਸਾਧਾਂ ਅੱਗੇ ਰਗੜ ਰਗੜ ਕੇ, ਮੱਥੇ ਬੜੇ ਘਸਾਏ ਨੇ।
ਉੱਪਰ ਨੂੰ ਕੀ ਉੱਠਣਾ ਸੀ ਤੂੰ, ਨੀਚੇ ਨੂੰ ਹੀ ਗਿਰਦਾ ਏਂ,
ਬੜੀ ਦੇਰ ਤੋਂ ਧੁੰਦਾਂ ਅੰਦਰ ਤੂੰ ਗੁਆਚਾ ਹੀ ਫਿਰਦਾ ਏ।
ਕਾਲੀ ਮੁਰਗੀ, ਸ਼ਰਾਬ ਦੀ ਬੋਤਲ, ਬਾਬੇ ਨੂੰ ਪੁੰਨ ਕੀਤੀ ਸੀ।
ਡਾਕਟਰ ਨੂੰ ਦੱਸ ਰਿਹਾ ਸੀ ਬਾਬਾ, ਜੋ ਬਾਬੇ ਨਾਲ ਬੀਤੀ ਸੀ।
ਕਹਿੰਦਾ ਹੁੰਦੈ ਪੇਟ ਦਰਦ ਤੇ ਨਾਲ ਚਿੱਤ ਵੀ ਘਿਰਦਾ ਏ,
ਅਜੇ ਮਰਜ਼ ਦਾ ਪਤਾ ਨਾਲ ਲੱਗਾ, ਮਰੀਜ਼ ਬੜੇ ਹੀ ਚਿਰਦਾ ਏਂ।
ਮੜ੍ਹੀਂ ਮਸਾਣੀਂ, ਦੇਵੀ ਪੂਜਾ ਬੜੀ ਵਾਰ ਕਰਵਾਈ ਏ।
ਆਪਣੇ ਹੀ ਰਸਤੇ ਵਿੱਚ ਤੂੰ ਤਾਂ, ਆਪੇ ਪੁੱਟੀ ਖਾਈ ਏ।
ਓਸੇ ਦੀ ਤੂੰ ਪੂਜਾ ਕਰਦੈਂ, ਕਸੂਰ ਇਹ ਜਿਹੜੀ ਧਿਰ ਦਾ ਏ।
ਬੜੀ ਦੇਰ ਤੋਂ ਧੁੰਦਾਂ ਅੰਦਰ ਤੂੰ ਗੁਆਚਾ ਹੀ ਫਿਰਦਾ ਏ।
ਖੁਆਰ ਕਦੇ ਨਾ ਹੋਵੇਂ 'ਜੱਸੀ', ਤਰਕ ਨਾਲ ਗੱਲ ਸੋਚੇਂ ਜੇ।
ਇਹੀ ਗੱਲ ਫਿਰ ਚੰਗੀ ਹੋਵੇ, ਸਭ ਦੇ ਭਲੇ ਲਈ ਲੋਚੇਂ ਜ਼ੇ।
ਗੁਆਂਢੀ ਦੇ ਘਰ ਤਵੀਤ ਸੁੱਟਦਾ, ਖੁਦ ਚੇਲਿਆਂ 'ਚ ਘਿਰਦਾ ਏਂ,
ਅਜੇ ਮਰਜ਼ ਦਾ ਪਤਾ ਨਾ ਲੱਗਾ ਮਰੀਜ਼ ਤੂੰ ਬੜੇ ਚਿਰ ਦਾ ਏਂ।
ਬੜੀ ਦੇਰ ਤੋਂ ਧੁੰਦਾਂ ਅੰਦਰ ਤੂੰ ਗੁਆਚਾ ਹੀ ਫਿਰਦਾ ਏ।



## ਲਾਈਫ਼ ਮੈਂਬਰਸ਼ਿਪ

333. ਕੇਵਲ ਸਿੰਘ, s/o ਸ੍ਰੀ ਜਮੀਤ ਸਿੰਘ V.P.O. ਭਾਖੜਾ, ਤਹਿਸੀਲ ਤੇ ਜ਼ਿਲ੍ਹਾ – ਬਿਲਾਸਪੁਰ (ਹਿਮਾਚਲ ਪ੍ਰਦੇਸ਼) .
334. ਜਸਵੀਰ ਸਿੰਘ s/o ਸ੍ਰੀ ਹਰਵਿੰਦਰ ਸਿੰਘ, V.P.O. ਸ਼ਾਹਪੁਰ ਜੱਜਾਂ, ਪੱਤੀ ਮੋਹਰੀ ਵਾਲਾ, ਜ਼ਿਲ੍ਹਾ ਗੁਰਦਾਸਪੁਰ।
335. ਹਰਦੀਪ s/o ਸ੍ਰੀ ਉਜਾਗਰ ਸਿੰਘ V.P.O. ਖੁੱਡਾ, ਤਹਿ. ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ।
336. ਪ੍ਰਿੰਸੀਪਲ ਪਬਲਿਕ ਖਾਲਸਾ ਕਾਲਜ ਫਾਰ ਵਿਮੈਨ, V.P.O. ਕੰਧਾਲਾ ਜੱਟਾਂ, ਜ਼ਿਲ੍ਹਾ ਹੁਸ਼ਿਆਰਪੁਰ।
337. ਸ੍ਰੀ ਗੁਰਦੀਪ ਸਿੰਘ (ਵੈਟਰਨਰੀ ਫਾਰਮਾਸਿਸਟ) ਨਜ਼ਦੀਕ ਜੌੜੀਆਂ ਧਰਮਸ਼ਾਲਾ, V.P.O. ਸੇਲਬਰਾ, ਜ਼ਿਲ੍ਹਾ – ਬਠਿੰਡਾ।
338. ਗੁਰਮੀਤ ਸਿੰਘ s/o ਅਵਤਾਰ ਸਿੰਘ, ਮਾਰਕੀਟ ਕਮੇਟੀ ਹਠੂਰ, ਤਹਿ. ਜਗਰਾਉਂ, ਜ਼ਿਲ੍ਹਾ ਲੁਧਿਆਣਾ।
339. ਸੁਰਿੰਦਰਜੀਤ ਸਿੰਘ c/o ਸਵਰਾਜ ਮਾਜਦਾ ਲਿਮ., ਆਸਰੋ, ਰੋਪੜ।
340. ਮਨਜੀਤ ਸਿੰਘ ਪੇਂਟਰ, Employee No. V - 1719 ਸਵਰਾਜ ਮਾਜਦਾ ਲਿਮ., ਆਸਰੋ, ਰੋਪੜ।

## ਸਹਾਇਤਾ

| | | |
|---|---|---|
| 1. | ਸ੍ਰੀ ਪਵਨ ਕੁਮਾਰ ਰੱਤੋਂ ਵੱਲੋਂ ਨਵੇਂ ਸਾਲ ਦੇ ਆਗਮਨ 'ਤੇ | – 50 ਰੁਪਏ |
| 2. | ਇੰਦਰਜੀਤ ਸਿੰਘ ਮੈਂਬਰ ਇਕਾਈ ਮੁਹਾਲੀ ਵਲੋਂ ਵਿਆਹ ਦੀ ਖੁਸ਼ੀ ਵਿਚ | – 200 ਰੁਪਏ |
| 3. | ਬਖਸ਼ੀ ਰਾਮ ਵਲੋਂ ਆਪਣੇ ਪਿਤਾ ਜੀ ਦੇ ਸ਼ਰਧਾਂਜਲੀ ਸਮਾਗਮ ਦੌਰਾਨ | – 200 ਰੁਪਏ |
| 4. | ਤੋਤਾ ਸਿੰਘ ਸਿੱਧੂ ਪਿੰਡ ਜੰਗੀਆਣਾ ਵਲੋਂ ਆਪਣੇ ਪੋਤਰੇ ਹਰਪ੍ਰੀਤ ਦੇ ਜਨਮ ਦੀ ਖੁਸ਼ੀ ਵਿੱਚ | – 500 ਰੁਪਏ |
| 5. | ਸ੍ਰੀ ਬਲਵੰਤ ਸਿੰਘ ਪਿੰਡ ਡੋਡ ਵਲੋਂ ਆਪਣੀ ਪੋਤਰੀ ਹਰਮਨਪ੍ਰੀਤ ਦੇ ਜਨਮ ਦਿਨ ਦੀ ਖੁਸ਼ੀ ਵਿੱਚ | – 200 ਰੁਪਏ |
| 6. | ਸ੍ਰੀ ਬਲਵੰਤ ਸਿੰਘ ਪਿੰਡ ਡੋਡ ਵਲੋਂ ਆਪਣੇ ਲੜਕੇ ਸਤਵੀਰ ਦੇ ਵਿਆਹ ਦੀ ਖੁਸ਼ੀ ਵਿੱਚ | – 200 ਰੁਪਏ |
| 7. | ਕਾ. ਦਲੀਪ ਸਿੰਘ ਜੌਹਲ ਦੇ ਪਰਿਵਾਰ ਵਲੋਂ | – 500 ਰੁਪਏ |
| 8. | ਸ੍ਰੀ ਸੁੱਚਾ ਸਿੰਘ ਨਰ, ਜਰਮਨੀ | – 10 ਪੌਂਡ |
| 9. | ਹਰੀਸ਼ ਮਲਹੋਤਰਾ, ਬਰਮਿੰਘਮ ਅਤੇ ਕਾਰਵਿੰਦਰ ਸਿੰਘ ਕੁੰਦੀ ਅਤੇ ਸਾਥੀ | – 20 ਪੌਂਡ |

**ਸ੍ਰੀ ਏ. ਐਸ. ਖਰਲਵੀਰ ਰਾਹੀਂ ਪ੍ਰਾਪਤ ਚੰਦੇ ਅਤੇ ਸਹਾਇਤਾ :**

| | | |
|---|---|---|
| 1. | ਕਰਨੈਲ ਸਿੰਘ ਜੌਹਲ, ਅਮਰੀਕਾ (ਸਹਾਇਤਾ) | – 50 ਪੌਂਡ |
| 2. | ਸ੍ਰੀ ਮੋਹਨ ਸਿੰਘ ਚੱਕ ਮਾਈਦਾਸ, ਇੰਗਲੈਂਡ ਵੱਲੋਂ ਆਪਣੀ ਲੜਕੀ ਦੇ ਵਿਆਹ ਦੀ ਖੁਸ਼ੀ ਵਿੱਚ (ਸਹਾਇਤਾ) | – 20 ਪੌਂਡ |
| 3. | ਦਵਿੰਦਰ ਨੌਰਾ, ਸਕੱਤਰ ਲੋਕ ਲਿਖਾਰੀ ਸਭਾ, ਕੁਵੈਂਟਰੀ, ਇੰਗਲੈਂਡ (ਚੰਦਾ) | – 10 ਪੌਂਡ |
| 4. | ਲੋਕ ਕਵੀ ਮਹਿੰਦਰ ਸਿੰਘ ਸਾਜਨ, ਇੰਗਲੈਂਡ (ਚੰਦਾ) | – 10 ਪੌਂਡ |
| 5. | ਮਹਿੰਦਰ ਸਿੰਘ ਘੱਗ, ਇੰਗਲੈਂਡ (ਚੰਦਾ) | – 10 ਪੌਂਡ |
| 6. | ਸ਼ਰਨਜੀਤ ਸਿੰਘ ਸਰਕਾਰੀਆ, ਇੰਗਲੈਂਡ (ਚੰਦਾ) | – 10 ਪੌਂਡ |
| 7. | ਡਰਾਈਵਰ ਮਨੋਹਰ ਸਿੰਘ, ਇੰਗਲੈਂਡ (ਚੰਦਾ) | – 10 ਪੌਂਡ |
| 8. | ਰਣਧੀਰ ਵਿਰਕ, ਇੰਗਲੈਂਡ (ਚੰਦਾ) | – 10 ਪੌਂਡ |
| 9. | ਏ. ਐਸ. ਖਰਲਵੀਰ, ਇੰਗਲੈਂਡ (ਚੰਦਾ) | – 10 ਪੌਂਡ |
| 10. | ਹਰਜਿੰਦਰ ਸਿੰਘ ਮਾਨ, ਇੰਗਲੈਂਡ (ਚੰਦਾ) | – 10 ਪੌਂਡ |
| 11. | ਸਾਥੀ ਸੂਰਤ ਸਿੰਘ, ਇੰਗਲੈਂਡ (ਚੰਦਾ) | – 10 ਪੌਂਡ |
| 12. | ਨੌਜਵਾਨ ਕਵੀ ਭੁਪਿੰਦਰ ਸਿੰਘ ਸੱਗੂ, ਇੰਗਲੈਂਡ (ਚੰਦਾ) | – 10 ਪੌਂਡ |

## ਆਓ, ਆਪਣੇ ਸੁਪਨਿਆਂ 'ਚ ਸ਼ੋਖ਼ ਰੰਗ ਭਰੀਏ !

ਨਵਾਂ ਸਾਲ ਆਪਣੀਆਂ ਬਰੂਹਾਂ ਤੇ ਦਸਤਕ ਦੇ ਰਿਹੈ, ਭਾਵੇਂ ਸਮਾਜ ਨੂੰ ਨਵੀਂ ਨਰੋਈ ਸੋਚ ਦੇਣ ਵਾਲੀ ਤਰਕਸ਼ੀਲ ਲਹਿਰ ਨੂੰ ਲੋਕਾਂ 'ਚ ਵਿਚਰਦਿਆਂ ਇੱਕ ਦਹਾਕੇ ਤੋਂ ਵੱਧ ਸਮਾਂ ਗੁਜ਼ਰ ਗਿਐ, ਇਸ ਲਹਿਰ ਦੇ ਸਿਰੜੀ ਮੈਂਬਰਾਂ ਨੇ ਤਰਕਸ਼ੀਲਤਾ ਦੀ ਜੋਤ ਨੂੰ ਦੇਸ਼-ਵਿਦੇਸ਼ ਤੱਕ ਪਹੁੰਚਾਇਆ ਹੈ ਪਰ ਅੰਧਵਿਸ਼ਵਾਸਾਂਤੇ ਵਹਿਮਾਂ-ਭਰਮਾਂ ਦੀ ਜਨਮ ਭੂਮ ਵਾਲੇ ਇਸ ਦੇਸ਼/ਸਮਾਜ ਵਿਚ ਅਜੇ ਬਹੁਤ ਕੁਝ ਕਰਨਾ ਬਾਕੀ ਹੈ। ਜੀਵਨ ਦੇ ਹਰ ਮੋੜ ਤੇ ਵਹਿਮਾਂ-ਭਰਮਾਂ ਦਾ ਬੋਲਬਾਲਾ ਹੈ। ਜਨਮ ਤੋਂ ਲੈ ਕੇ ਮੌਤ ਤੱਕ ਫੈਲਿਆ ਅੰਧਵਿਸ਼ਵਾਸ਼ਾਂ, ਧਾਰਮਿਕ ਰਹੁ-ਰੀਤਾਂ 'ਤੇ ਕਿਸਮਤ ਕਰਮਾਂ ਦਾ ਜਾਲ ਜ਼ਿੰਦਗੀ ਨੂੰ ਹਨੇਰੇ 'ਚ ਰਹਿਣ ਲਈ ਮਜ਼ਬੂਰ ਕਰ ਰਿਹਾ ਹੈ। ਅਜਿਹੀਆਂ ਹਾਲਤਾਂ 'ਚ ਰਹਿੰਦੇ ਬਹੁਗਿਣਤੀ ਲੋਕ ਆਪਣੀ 'ਹੋਣੀ' ਦੇ ਮਾਲਕ ਬਨਣ ਦੀ ਬਜਾਏ 'ਹੋਣੀ' ਨੂੰ ਕੋਸ ਰਹੇ ਹਨ। ਆਪਣੇ ਜੀਵਨ ਪੱਧਰ ਨੂੰ ਉਚਾ ਚੁੱਕਣ ਦੀ ਬਜਾਏ ਮਾੜੀਆਂ ਜਿਉਣ ਹਾਲਤਾਂ ਵਿੱਚ ਸਬਰ ਨਾਲ 'ਭਾਣਾ ਮੰਨਕੇ' ਦੁੱਖ ਭੋਗ ਰਹੇ ਹਨ। ਦੂਰਦਰਸ਼ਨ ਤੇ ਹੋਰ ਸਰਕਾਰੀ ਪ੍ਰਸਾਰ ਮਾਧਿਆਮ ਅੰਧ-ਵਿਸ਼ਵਾਸਾਂ 'ਚ ਗੜ੍ਹਚ ਪ੍ਰਚਾਰ ਕਰਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਸਾਡੇ ਆਉਣ ਵਾਲੇ 'ਕੱਲ' ਨਾਲ ਖਿਲਵਾੜ ਕਰ ਰਹੇ ਹਨ।

ਲੋਕਾਂ ਦੀ ਸੋਚ ਵਿੱਚ ਵਿਗਿਆਨ ਦਾ ਅੰਸ਼ ਭਰਕੇ, ਉਹਨਾਂ ਨੂੰ ਵਹਿਮਾਂ, ਅੰਧਵਿਸ਼ਵਾਸਾਂ, ਫਿਰਕਾਪ੍ਰਸਤੀ, ਤੋਂ ਮੁਕਤ ਕਰਕੇ ਨਵੇਂ ਨਰੋਏ ਸਮਾਜ ਦੀ ਸਿਰਜਣਾ ਕਰਨਾ ਸਾਡਾ ਸੁਪਨਾ ਹੈ। ਇਹੋ ਸੁਪਨਾ ਸ਼ਹੀਦੇ-ਏ-ਆਜ਼ਮ ਭਗਤ ਸਿੰਘ ਦਾ ਸੀ। ਉਸਨੇ ਕਿਹਾ ਸੀ, "ਅੰਧਵਿਸ਼ਵਾਸ਼ ਮਨੁੱਖੀ ਵਿਕਾਸ ਵਿੱਚ ਵੱਡੀ ਰੁਕਾਵਟ ਹਨ।" ਆਓ! ਆਪਾਂ ਆਪਣੇ ਆਪਣੇ ਸੁਪਨਿਆਂ 'ਚ ਸ਼ੋਖ਼ ਰੰਗ ਭਰਨ ਲਈ ਆਪ-ਆਪਣੀ ਸਮਰੱਥਾ ਅਨੁਸਾਰ ਯਤਨ ਕਰੀਏ। ਜਿੱਥੇ ਵੀ ਹਾਂ, ਜਿਸ ਹਾਲਤ ਵਿੱਚ ਵੀ ਹਾਂ, ਤਰਕਸ਼ੀਲਤਾ ਦੇ ਚਾਨਣ ਨੂੰ ਹਰ ਦਰ ਤੇ ਪਹੁੰਚਾਉਣ ਲਈ ਆਪਣਾ ਯੋਗਦਾਨ ਪਾਈਏ। ਸਭ ਕੁੱਝ ਨਵਾਂ, ਨਰੋਆ ਤੇ ਚੰਗਾ ਕਰਨ ਦੇ ਪ੍ਰਣ ਨਾਲ ਨਵੇਂ ਸਾਲ ਦਾ ਸੁਆਗਤ ਕਰੀਏ।

ਰ. ਸਵਰਨ

*If Undelivered please return to :*

**Tarksheel**

59/11, Jawahar Nagar,
Ludhiana.

**BOOK POST**
(Printed Matter)

To...............................................
.....................................................
.....................................................
.....................................................